# ਕਿੱਸਾ



# ਸ਼ਾਹ ਬਹਿਰਾਮ

ਜੋ

ਰਾਇ ਸਾਹਿਬ ਮੁਨਸ਼ੀ ਗੁਲਾਬਸਿੰਘ

ਐਂਡ ਸਨਜ਼

ਪ੍ਰਿੰਟਰਜ਼, ਪਬਲਿਸ਼ਰਜ਼, ਬੁਕਸੇਲਰਜ਼,
ਮਾਲਕਾਨ ਪੰਜਾਬ ਸੈਂਟ੍ਰਲ ਬੁਕਡਿਪੋ
ਵ ਮੁਫ਼ੀਦਆਮ ਪ੍ਰੈਸ ਲਾਹੌਰ ਨੇ

ਲਾ: ਮੋਤੀਰਾਮ ਮੈਨੇਜਰ ਦੇ ਪ੍ਰਬੰਧ ਨਾਲ ਅਪਨੇ "ਮੁਫ਼ੀਦਆਮਪ੍ਰੈਸ"
ਲਾਹੌਰ ਵਿੱਚ ਛਾਪਿਆ

(ਸੰ: ਬਿ: ੧੯੯੦-ਸੰ: ਨਾ: ਜੀ ੪੫੫-ਸੰ: ਈ: ੧੯੨੪

੧ ਓ ਸਤਿਗੁਰਪ੍ਰਸਾਦਿ ॥

## ਕਹਾਨੀ ਸ਼ਾਹਬਹਿਰਾਮ ਤੇ ਹੁਸਨਬਾਨੋ ਕ੍ਰਿਤ ਇਮਾਮਬਖ਼ਸ਼

—o—

ਯਾ ਰੱਬ ਤੇਰੀਆਂ ਸਿਫ਼ਤਾਂ ਤੋੜੀ ਕੋਈ ਪਹੁੰਚ ਨਾ ਸੱਕੇ
ਆਦਮ ਜਿੰਨ ਮਲਾਇਕ ਸਾਰੇ ਸਿਫ਼ਤਾਂ ਕਰ ਕਰ ਥੱਕੇ
ਲਿਖ ਲਿਖ ਸਿਫ਼ਤ ਤੇਰੀ ਜਾਂ ਜ਼ਾਤੀ ਬਾਹਰ ਹੱਦ ਸ਼ੁਮਾਰੋਂ
ਕਲਮ ਬਿਚਾਰੀ ਹਿੰਮਤ ਹਾਰੀ ਪਾਟ ਗਈ ਵਿਚਕਾਰੋਂ
ਸਿਫ਼ਤ ਤੇਰੀ ਨੂੰ ਆਲਮ ਸਾਰਾ ਜਾਂ ਰਲ ਲਿਖਨ ਲੱਗਾ
ਹੈਰਤ ਨਾਲ ਰਹਿਆ ਦਰਮਾਂਦਾ ਕਾਂਗਜ਼ ਸਾਰਾ ਬੱਗਾ
ਨੂਰੀ ਨਾਰੀ ਪਹੁੰਚ ਨਾ ਸੱਕੇ ਕਰ ਕਰ ਰਹੇ ਚਲਾਕੀ
ਸਿਫ਼ਤ ਤੇਰੀ ਨੂੰ ਕਿਉਂਕਰ ਪਹੁੰਚੇ ਆਜਜ਼ ਬੰਦਾ ਖ਼ਾਕੀ
ਹਰ ਸ਼ੈ ਦਾ ਤੂੰ ਖ਼ਾਲਕ ਰਾਜ਼ਕ ਹਰ ਸ਼ੈ ਦਾ ਤੂੰ ਵਾਲੀ
ਪੀਰ ਪੈਗ਼ੰਬਰ ਦਰ ਤੇਰੇ ਤੇ ਰਹਿਨ ਹਮੇਸ਼ ਸਵਾਲੀ
ਮੈਂ ਭੀ ਫ਼ਜ਼ਲ ਕਰਮ ਤੇਰੇ ਥੀਂ ਮੰਗਾਂ ਏਹ ਦੁਆਈਂ
ਦੁਨੀਆਂ ਉੱਤੋਂ ਵਕਤ ਕਜ਼ਾ ਦੇ ਨਾਲ ਈਮਾਨ ਚਲਾਈਂ
ਦੂਜੀ ਖ਼ਾਹਸ਼ ਮੇਰੀ ਯਾ ਰੱਬ ਜਿੱਚਰ ਤੋੜੀ ਜੀਂਵਾਂ
ਵਿੱਚ ਜਨਾਬ ਤੇਰੀ ਯਾ ਰੱਬ ਸਿਰ ਸਜਦੇ ਵਿਚ ਥੀਂਵਾਂ
ਤੀਜਾ ਫ਼ਜ਼ਲ ਤੇਰੇ ਥੀਂ ਮੰਗਾਂ ਯਾ ਰੱਬ ਏਹ ਦੁਆਈਂ
ਭੇਜ ਦਰੂਦ ਸਲਾਮ ਅਸਾਂ ਥੀਂ ਪੈਗ਼ੰਬਰ ਦੇ ਤਾਈਂ
ਚਾਰੇ ਯਾਰ ਨਬੀ ਸਾਹਿਬ ਦੇ ਅਸੀਂ ਚਰ੍ਹਾਂ ਦੇ ਬਰਦੇ

ਅਬੂਬਕਰ ਸਦੀਕ ਉਮਰ ਉਸਮਾਨ ਅਲੀ ਹੈਦਰ ਦੇ
ਆਲ ਔਲਾਦ ਨਬੀ ਸਾਹਿਬਾਂ ਦੀ ਜਿਤਨੇ ਹਰਮ ਤਮਾਮੀਂ
ਦਰੂਦ ਸਲਾਮ ਹੋਵੇ ਉਨ੍ਹਾਂ ਨੂੰ ਕਹੇ ਗੁਲਾਮ ਇਮਾਮੀਂ

ਸ਼ੁਰੂ ਕਿੱਸਾ ਸ਼ਾਹ ਬਹਿਰਾਮ ਤੇ ਹੁਸਨਬਾਨੋਂ ਦਾ

ਇਸ ਪਿੱਛੇ ਮੇਰੇ ਦਿਲ ਆਯਾ ਏਹ ਹੈ ਦੁਨੀਆਂ ਫ਼ਾਨੀ
ਕੀ ਕੁਛ ਕਰੀਏ ਮਰਨੇ ਪਿੱਛੇ ਸਾਥੋਂ ਰਹੇ ਨਿਸ਼ਾਨੀ
ਯਾਦ ਆਇਆ ਇਕ ਕਿੱਸਾ ਮੈਨੂੰ ਕਰਕੇ ਜ਼ਿਕਰ ਤਮੀਜ਼ਾਂ
ਇਮਾਮ ਬਖਸ਼ ਹੁਨ ਏਹੋ ਦੱਸੀਂ ਮਜਲਸ ਵਿੱਚ ਅਜ਼ੀਜ਼ਾਂ
ਫ਼ਾਰਸ ਨਾਮ ਸ਼ਹਿਰ ਇਕ ਚੰਗਾ ਖ਼ੂਬ ਇਮਾਰਤ ਆਲੀ
ਨਾਮ ਬਹਿਰਾਮ ਸ਼ਹਿਨਸ਼ਾਹ ਆਹਾ ਉਸ ਸ਼ਹਿਰਦਾ ਵਾਲੀ
ਸੋਹਣੀ ਸੂਰਤ ਉਹ ਸ਼ਹਿਜ਼ਾਦਾ ਆਹਾ ਯੂਸਫ਼ ਸਾਨੀ
ਵਾਂਗ ਜ਼ੁਲੈਖਾਂ ਖ਼ਲਕਤ ਉਸ ਨੂੰ ਹੋਵੇ ਵੇਖ ਦੀਵਾਨੀ
ਹੂਰਾਂ ਸਭ ਫ਼ਰਿਸ਼ਤੇ ਉਸਨੂੰ ਵੇਖ ਹੋਵਨ ਦਰਮਾਂਦੇ
ਆਦਮ ਜਿੰਨ ਪਰਿੰਦੇ ਉਸਤੇ ਆਸ਼ਕ ਹੋ ਹੋ ਜਾਂਦੇ
ਸਖੀ ਦਲੇਰ ਬਹਾਦਰ ਤੇ ਉਹ ਸੂਰਜ ਹੁਸਨ ਜਵਾਨੀ
ਉਸ ਜ਼ਮਾਨੇ ਦੁਨੀਆ ਅੰਦਰ ਨਾ ਕੋਈ ਉਸਦਾ ਸਾਨੀ
ਦੁਨੀਆਂ ਦੇ ਵਿੱਚ ਉਸ ਜ਼ਮਾਨੇ ਦੇਵ ਵਡਾ ਇਕ ਸ਼ਾਹੀ
ਸਾਰੇ ਮੁਲਕ ਦੇਵਾਂ ਦੇ ਅੰਦਰ ਕਰਦਾ ਸੀ ਬਾਦਸ਼ਾਹੀ
ਦੇਵ ਸੁਫੈਦ ਆਹਾ ਨਾਮ ਉਸਦਾ ਦੇਵਾਂ ਦੇ ਵਿੱਚ ਕਹਿੰਦੇ
ਤਾਬਿਆ ਉਸਦੀ ਕਈ ਹਜ਼ਾਰਾਂ ਦੇਵ ਹਮੇਸ਼ਾਂ ਰਹਿੰਦੇ
ਇਕ ਦਿਨ ਦੇਵ ਸਫੈਦ ਦੀ ਨੀਯਤ ਸੈਰ ਕਰਨ ਨੂੰ ਚੜ੍ਹਿਆ

ਆਦਮੀਆਂਦਾ ਮੁਲਕਵੇਖਣਨੂੰ ਸ਼ਹਿਰ ਫ਼ਾਰਸਵਿਚਵੜਿਆ
ਜਾਂ ਆ ਸ਼ਹਿਰ ਫ਼ਾਰਸ ਦੇ ਅੰਦਰ ਕੀਤਾ ਉਸ ਉਤਾਰਾ
ਨਜ਼ਰ ਪਿਆ ਬਹਿਰਾਮ ਸ਼ਹਜ਼ਾਦਾ ਲਗੋਸੂ ਬਹੁਤ ਪਿਆਰਾ
ਦੇਖਦਿਆਂ ਹੀ ਆਸ਼ਕ ਹੋਕੇ ਤੁਰਤ ਜ਼ਿਮੀਂ ਤੇ ਢੱਠਾ
ਹੋਰ ਅਜੇਹਾ ਸੋਹਣਾ ਉਸਨੇ ਨਾਂ ਕੋਈ ਸੁਣਿਆਂ ਡਿੱਠਾ
ਰਾਹ ਜਾਂਦਾ ਓਹ ਦੇਵ ਮੁਸਾਫ਼ਰ ਫੱਸ ਗਿਆ ਵਿਚ ਫਾਹੀ
ਭੁੱਲਾ ਵਤਨ ਪਿਆਰਾ ਉਸ ਨੂੰ ਭੁਲ ਗਈ ਬਾਦਸ਼ਾਹੀ
ਸਖ਼ਤ ਜ਼ੰਜੀਰ ਮੁਹੱਬਤ ਦੇ ਵਿੱਚ ਹੋਯਾ ਕੈਦ ਅਜੇਹਾ
ਫੇਰ ਵਤਨ ਵੱਲ ਜਾਵਨਜੋਗਾ ਹਰਗਿਜ਼ ਮੂਲ ਨਾ ਰਹਿਆ
ਸ਼ਾਹ ਬਹਿਰਾਮ ਬਹੇ ਜਿਸ ਜਾਗ੍ਹਾ ਜਾਂ ਓਹ ਟੁਰੇ ਖਲੋਵੇ
ਦੇਵ ਸੁਫੈਦ ਉਤੇ ਵਲ ਉਸਦੇ ਅੱਗੇ ਪਿੱਛੇ ਹੋਵੇ
ਸੋਹਣੀ ਸ਼ਕਲ ਜਨਾਵਰ ਬਣ ਕੇ ਰਹਿੰਦਾ ਸੱਜੇ ਖੱਬੇ
ਘੜੀ ਘੜੀ ਸ਼ੁਹਜ਼ਾਦੇ ਵੱਲੋਂ ਦੇਖੇ ਮੂਲ ਨਾ ਰੱਜੇ
ਜਿਉਂ ਜਿਉਂ ਵੇਖੇ ਤਿਉਂ ਤਿਉਂ ਓਹਨੂੰ ਬਹੁਤਪਿਆਰਾ ਲੱਗੇ
ਆਖੇ ਰਹੇ ਕਿਵੇਂ ਏਹ ਸੋਹਣਾ ਮੇਰੀਆਂ ਚਸ਼ਮਾਂ ਅੱਗੇ
ਦਿਲ ਦੇ ਨਾਲ ਹਮੇਸ਼ਾ ਕਰਦਾ ਏਹ ਦਲੀਲਾਂ ਗੱਲਾਂ
ਦਾਉ ਲੱਗੇ ਤਾਂ ਏਹ ਸ਼ਾਹਜ਼ਾਦਾ ਚੁਕ ਵਤਨ ਲੈ ਚੱਲਾਂ
ਘਰ ਲੈ ਜਾਕੇ ਤਖ਼ਤ ਬਹਾ ਕੇ ਅੱਖੀਂ ਅੱਗੇ ਰੱਖਾਂ
ਜੇ ਮੁਰਾਦ ਏਹ ਪੂਰੀ ਹੋਵੇ ਸ਼ੁਕਰ ਬਜਾਵਾਂ ਲੱਖਾਂ
ਕਿਤਨੀ ਮੁੱਦਤ ਰਾਤ ਦਿਨੇ ਓਹ ਕਰਦਾ ਰਿਹਾ ਹੀਲਾ
ਫੰਦ ਲੱਗੇ ਤਾਂ ਮੈਂ ਲੈ ਜਾਵਾਂ ਏਹ ਜਵਾਨ ਰੰਗੀਲਾ

ਬਾਰਾਂ ਵਰ੍ਹੇ ਜਾਂ ਹੋਏ ਉਸਨੂੰ ਦੇਵ ਹੀਲਾ ਕਰ ਰਹਿਆ
ਸ਼ਾਹ ਬਹਿਰਾਮ ਨ ਆਧਾ ਕਾਬੂ ਕਰ ਹੀਲੇ ਮਰ ਰਹਿਆ
ਉੜਕ ਫੇਰ ਸ਼ਹਿਜ਼ਾਦੇ ਦੇ ਸਿਰ ਫੂਟ ਤੇ ਕਲਮ ਰਬਾਨੀ
ਖਿੱਚ ਲਿਆ ਰੱਬ ਭਾਵੇ ਉਸਦਾ ਵਤਨੋਂ ਦਾਨਾ ਪਾਨੀ
ਇਕ ਦਿਨ ਕੂਚ ਸ਼ਹਿਜ਼ਾਦਾ ਕਰਕੇ ਆਇਆ ਤਰਫ਼ ਉਜਾੜਾਂ
ਸੈਲ ਸ਼ਿਕਾਰ ਕਰਨ ਨੂੰ ਭੜ੍ਹਿਆ ਜੰਗਲ ਜੂਹ ਪਹਾੜਾਂ
ਲਸ਼ਕਰ ਉਸਦਾ ਜੰਗਲ ਦੇ ਵਿਚ ਫਿਰਦਾ ਕਈ ਹਜ਼ਾਰਾਂ
ਪਰ ਜਿਤ ਵਲ ਚਲਿਆਸੀ ਸ਼ਹਿਜ਼ਾਦਾ ਆਪ ਸਣੇ ਅਸਵਾਰਾਂ
ਦੇਵ ਸੁਫੈਦ ਅੱਗੋਂ ਆ ਮਿਲਿਆ ਬਣਕੇ ਸੁੰਦਰ ਘੋੜਾ
ਕਰ ਕਰ ਦੱਸੇ ਸੋਹਣੀਆਂ ਚਾਲਾਂ ਆਵੇ ਖਾ ਖਾ ਮੋੜਾ
ਸ਼ਾਹ ਬਹਿਰਾਮ ਡਿਠਾ ਓਹ ਘੋੜਾ ਕਰਕੇ ਖੂਬ ਨਜ਼ਾਰਾ
ਬਹੁਤ ਅਜਾਇਬ ਸ਼ਕਲ ਘੋੜੇ ਦੀ ਲਗੋਸੂ ਬਹੁਤ ਪਿਆਰਾ
ਕਹਿੰਦਾ ਯਾਰੋ ਦੱਸੋ ਏਹ ਕੀ ਰੱਬ ਸਬੱਬ ਬਨਾਯਾ
ਐਸਾ ਸੋਹਣਾ ਸੁੰਦਰ ਘੋੜਾ ਕਦੇ ਨਾ ਨਜ਼ਰੀ ਆਇਆ
ਰਲਕੇ ਅਰਜ਼ ਅਮੀਰਾਂ ਕੀਤੀ ਮਾਲਮ ਏਹ ਅਸਾਂ ਨੂੰ
ਅਗਲਿਆਂ ਬਾਦਸ਼ਾਹਾਂ ਦਾ ਘੋੜਾ ਭੇਜਿਆ ਰੱਬ ਤੁਸਾਂ ਨੂੰ
ਹੁਨ ਦੁਨੀਆਂ ਤੇ ਬਾਦਸ਼ਾਹੀ ਦੀ ਆਈ ਤੇਰੀ ਵਾਰੀ
ਤਾਂ ਇਹ ਘੋੜਾ ਮਿਲਿਆ ਤੈਨੂੰ ਕਰ ਇਸ ਤੇ ਅਸਵਾਰੀ
ਦੁਨੀਆਂ ਦੇ ਵਿਚ ਤੈਨੂੰ ਰੱਬਨੇ ਚੰਗਾ ਅੱਜ ਬਨਾਇਆ
ਤਾਂ ਏਹ ਘੋੜਾ ਤੇਰੀ ਖਾਤਰ ਧੁਰੋਂ ਹਜ਼ੂਰੋਂ ਆਇਆ
ਸ਼ਾਹ ਬਹਿਰਾਮ ਕਹਿਆ ਲਸ਼ਕਰਨੂੰ ਸਭ ਰਲ ਘੇਰਾ ਪਾਓ

ਜਾਨ ਨਾ ਦਿਓ ਏਸ ਘੋੜੇ ਨੂੰ ਪਕੜ ਹਜ਼ੂਰ ਲਿਆਓ
ਜਾਂ ਏਹ ਹੁਕਮ ਕੀਤਾ ਸ਼ਾਹਜ਼ਾਦੇ ਲਸ਼ਕਰ ਉਸ ਵੱਲ ਧਾਣਾ
ਓਵੇਂ ਪਕੜ ਲਿਆ ਓਹ ਘੋੜਾ ਦੇਖੋ ਰੱਬ ਦਾ ਭਾਣਾ
ਦੇਖ ਸ਼ਾਹਜ਼ਾਦੇ ਰਾਜ਼ੀ ਹੋਕੇ ਹੱਥੀਂ ਉਸ ਨੂੰ ਫੜਿਆ
ਓਸੇ ਵੇਲੇ ਮਾਰ ਫਰਾਕੀ ਉੱਤੇ ਉਸਦੇ ਚੜ੍ਹਿਆ
ਘੋੜਾ ਨਾਲ ਖੁਸ਼ੀ ਦੇ ਹਿਣਕੇ ਬੱਦਲ ਵਾਂਗੂ ਗੱਜੇ
ਨੱਚੇ ਟੱਪੇ ਕਰੇ ਚਲਾਕੀ ਬਹੁਤ ਅਜਾਇਬ ਭੱਜੇ
ਜਿਧਰ ਤੋਰੀ ਸੀ ਲਸ਼ਕਰ ਨੇੜੇ ਉਧਰ ਤੋਰੀ ਓਹ ਘੋੜਾ
ਲਸ਼ਕਰ ਵਿੱਚੋਂ ਨਿਕਲ ਅਗੇਰੇ ਦੌੜੇ ਥੋੜਾ ਥੋੜਾ
ਜਾਂ ਲਸ਼ਕਰ ਥੀਂ ਗਿਆ ਦੁਰਾਡਾ ਤਾਂ ਉਸ ਫ਼ੁਰਸਤ ਪਾਈ
ਇਕਸੇ ਵਾਰੀ ਮਾਰ ਉਡਾਰੀ ਚੜ੍ਹਿਆ ਵਿੱਚ ਹਵਾਈ
ਅੱਖੀਂ ਦੇਖਦਿਆਂ ਓਹ ਘੋੜਾ ਪਲ ਵਿੱਚ ਗ਼ਾਇਬ ਹੋਯਾ
ਵੇਖ ਤਅੱਜਬ ਲਸ਼ਕਰ ਸਾਰਾ ਹੋ ਹੈਰਾਨ ਖਲੋਯਾ
ਆਖਨ ਯਾਰੋ ਏਹ ਕੀ ਅਜਬ ਬਨ ਆਇਆ ਘੋੜਾ
ਉਡ ਗਿਆ ਓਹ ਲੈ ਸ਼ਾਹਜ਼ਾਦੇ ਸਾਥੀਂ ਘੱਤ ਵਿਛੋੜਾ
ਏਹ ਗੱਲ ਸੁਣਕੇ ਜਾਇ ਪਿਆ ਸੀ ਮਹਿਲੀਂ ਸ਼ੋਰ ਕਕਾਰਾ
ਰੋਵਨ ਲੱਗਾ ਸ਼ਹਿਰ ਤਮਾਮੀ ਰੋਵੇ ਆਲਮ ਸਾਰਾ
ਰੋਵਨ ਲਸ਼ਕਰ ਤੇ ਕੁਲ ਫੌਜਾਂ ਹੈ ਹੈ ਸਾਡਾ ਸਾਈਂ
ਸੁੰਞੀ ਛੱਡ ਗਿਆ ਬਾਦਸ਼ਾਹੀ ਖਾਲੀ ਰਹੀਆਂ ਜਾਈਂ
ਕਿੱਥੇ ਛੱਪ ਗਿਆ ਰੱਬ ਸਾਈਆਂ ਉਹ ਮੁਲਕਾਂ ਦਾ ਵਾਲੀ
ਛੱਡ ਗਿਆ ਹੈ ਮਹਲ ਮਨਾਰੇ ਤਖ਼ਤ ਰਹਿਆ ਹੈ ਖ਼ਾਲੀ

ਛਿਪ ਗਿਆ ਓਹ ਸੂਰਜ ਕਿੱਥੇ ਫਿਰੀ ਜਹਾਨ ਸਿਆਹੀ
ਡਿਗ ਪਿਆ ਹੈ ਥੰਮ ਜ਼ਿਮੀ ਦਾ ਉਲਟ ਗਈ ਬਾਦਸ਼ਾਹੀ
ਨਿੱਕੇ ਵੱਡੇ ਲੋਕ ਸ਼ਹਿਰ ਦੇ ਔਰਤ ਮਰਦ ਤਮਾਮੀ
ਰੋਵਨ ਕਰਕੇ ਯਾਦ ਪਿਆਰਾ ਹੁਸਨ ਖ਼ਲਕ ਦਾ ਨਾਮੀ
ਕਿਤਵਲ ਗੁੰਮ ਗਿਆ ਹੈ ਸਾਥੀਂ ਰੌਸ਼ਨ ਚੰਦ ਨੂਰਾਨੀ
ਸੋਗ ਪਿਆ ਵਿੱਚ ਸ਼ਹਿਰ ਫ਼ਾਰਸਦੇ ਪਿਆ ਅੰਧੇਰ ਜਹਾਨੀ
ਸ਼ਾਹ ਬਹਿਰਾਮ ਦੇ ਹਰਮ ਤਮਾਮੀਂ ਰੋਂਦੇ ਕਰ ਕਰ ਜ਼ਾਰੀ
ਹੈ ਹੀ ਵਰਤ ਗਈ ਸਿਰ ਸਾਡੇ ਏਹ ਕੇਹੀ ਕਹਿਰ ਕਹਾਰੀ
ਗਿਆ ਕਿੱਥੇ ਓਹ ਸੁੰਦਰ ਲਾੜਾ ਸਿਰ ਸਾਡੇ ਦਾ ਸਾਈਂ
ਕਿੱਥੇ ਗਿਆ ਓਹ ਵਾਲੀ ਸਾਡਾ ਕਰ ਗਿਆ ਖਾਲੀ ਜਾਈਂ
ਗਿਆ ਕਿੱਥੇ ਉਹ ਬਾਗਾਂ ਵਾਲਾ ਵਾਲੀ ਏਸ ਚਮਨ ਦਾ
ਕਿੱਥੇ ਹੈ ਪਰਦੇਸ ਮੁਸਾਫਰ ਖ਼ਾਵੰਦ ਏਸ ਵਤਨ ਦਾ
ਇਮਾਮ ਬਖ਼ਸ਼ ਏਹ ਬਾਤ ਹਿਜਰ ਦੀ ਇਤਨੀ ਛੱਡ ਪਿਛਾਹੀਂ
ਅੱਗੇ ਕਿੱਸਾ ਸ਼ਾਹ ਬਹਿਰਾਮ ਦਾ ਸਾਰਾ ਆਖ ਸੁਨਾਈਂ

### ਸ਼ਾਹ ਬਹਿਰਾਮ ਦਾ ਹਾਲ

ਜਾਂ ਓਹ ਘੋੜਾ ਸ਼ਾਹਜ਼ਾਦੇ ਨੂੰ ਚਾ ਲੈ ਗਿਆ ਉਡਾਕੇ
ਬੈਠ ਰਹਿਆ ਸ਼ਾਹਜ਼ਾਦਾ ਉਸਦੀ ਗਰਦਨ ਨੂੰ ਹੱਥ ਪਾਕੇ
ਕਈ ਹਜ਼ਾਰ ਕੋਹਾਂ ਦਾ ਪੈਂਡਾ ਪਲ ਵਿਚ ਘੋੜਾ ਜਾਂਦਾ
ਪੰਜਵਾਂ ਤਖਤ ਜ਼ਿਮੀ ਦਾ ਕਹਿੰਦੇ ਹੈਗਾ ਮੁਲਕ ਦੇਵਾਂ ਦਾ
ਉੱਥੇ ਉਤਰ ਪਿਆ ਅਸਮਾਨੋਂ ਤੁਰਤ ਜ਼ਿਮੀ ਤੇ ਆਯਾ
ਕਾਂਧੇ ਉੱਤੋਂ ਓਹ ਸ਼ਾਹਜ਼ਾਦਾ ਲਾਹ ਅਡੋਲ ਬਹਾਇਆ

ਆਪ ਗਿਆ ਹੋ ਗ਼ਾਇਬ ਘੋੜਾ ਸ਼ਾਹਜ਼ਾਦੇ ਨੂੰ ਲਾਹਕੇ
ਹਰ ਹਰ ਤਰਫ ਸ਼ਾਹਜ਼ਾਦਾ ਲੱਗਾ ਵੇਖਨ ਨਜ਼ਰ ਉਠਾਕੇ
ਕਿਆ ਦੇਖੇ ਜੋ ਮੈਂ ਹਾਂ ਬੈਠਾ ਅੰਦਰ ਇਕਸ ਬਗ਼ੀਚੇ
ਅਬ ਰੇਸ਼ਮ ਦੇ ਵਿਛੇ ਹੋਏ ਨੇ ਉਸ ਵਿਚ ਫ਼ਰਸ਼ ਗ਼ਲੀਚੇ
ਦੁਨੀਆਂ ਦੇ ਵਿਚ ਬਾਗ਼ ਅਜੇਹਾ ਹੋਰ ਨਾ ਉਸਨੇ ਡਿੱਠਾ
ਵੱਗਨ ਨਹਿਰਾਂ ਮਾਰਨ ਲਹਿਰਾਂ ਪਾਣੀ ਠੰਡਾ ਮਿੱਠਾ
ਖ਼ੁਸ਼ ਅਵਾਜ਼ ਜਨਾਵਰ ਬੋਲਨ ਉੱਪਰ ਹਰ ਹਰ ਡਾਲੀ
ਦੇਖ ਲਹਿਰ ਚਮਨ ਦੀ ਪੜ੍ਹਦੇ ਸਿਫਤ ਖ਼ੁਦਾਵੰਦ ਵਾਲੀ
ਸਾਯਾਦਾਰ ਦਰਖ਼ਤਾਂ ਵਿੱਚੋਂ ਵੱਗਨ ਸਰਦ ਹਵਾਈਂ
ਰੰਗਮਹਲ ਸੁਨਹਿਰੀ ਕੰਧਾਂ ਵਾਂਗ ਬਹਿਸ਼ਤ ਬਨਾਈਂ
ਹਰ ਹਰ ਤਰਫ਼ੀਂ ਰੰਗ ਬਰੰਗੀ ਖਿੜੇ ਹੋਏ ਫੁੱਲ ਤਾਜੇ
ਜਿਸ ਬਹਾਰ ਨੂੰ ਦੇਖ ਨ ਸੱਕਨ ਰਾਜੇ ਤੇ ਮਹਾਰਾਜੇ
ਹਰ ਹਰ ਤਰਫ ਦਰਖਤਾਂ ਉੱਤੇ ਮੇਵੇ ਸੂਹੇ ਸਾਵੇ
ਵੇਖ ਜਿਨ੍ਹਾਂ ਨੂੰ ਦਿਲ ਖੁਸ਼ ਹੋਵੇ ਲੱਜਤ ਬਹੁਤੀ ਆਵੇ
ਵੇਖ ਸ਼ਾਹਜ਼ਾਦਾ ਦਿਲ ਖ਼ੁਸ਼ ਹੋਇਆ ਬਾਗ਼ ਅਜੇਹਾ ਚੰਗਾ
ਪੰਜ ਸਤ ਕਦਮ ਅਗੇਰੇ ਜਾਵੇ ਲਾਹ ਕੇ ਦਿਲ ਦੀ ਸੰਗਾ
ਅੱਗੇ ਜਾ ਕੇ ਉਦ੍ਹੂ ਚੰਗੇ ਡਿੱਠੇਸੂ ਮਹੱਲ ਮੁਨਾਰੇ
ਸੋਨੇ ਰੁੱਪੇ ਨਾਲ ਇਮਾਰਤ ਜੜਤ ਕੀਤੇ ਸਨ ਸਾਰੇ
ਕੋਠੜੀਆਂ ਤੇ ਸੂਵੇ ਸੁਨਹਿਰੀ ਇਕ ਤੋਂ ਇਕ ਸਵਾਏ
ਕੰਧਾਂ ਉੱਤੇ ਰੰਗ ਬਰੰਗੀ ਨਕਸ਼ ਨਗਾਰ ਬਨਾਏ
ਨਾਲ ਹਕੀਕ ਬਿਲੌਰ ਜ਼ਮੁਰਦਾਂ ਹੋਈ ਮੁਨਕਸ਼ ਸਾਰੀ

ਗਲੀਆਂ ਕੂਚੇ ਤੇ ਕੁਲ ਵੇਹੜੇ ਸਾਰਿਆਂ ਤੇ ਗੁਲਕਾਰੀ
ਵਿਛੇ ਹੋਏ ਸੇ ਫ਼ਰਸ਼ ਜ਼ਿਮੀਂ ਤੇ ਉੱਤੇ ਹਰ ਹਰ ਥਾਈਂ
ਮਖ਼ਮਲਅਤਲਸਤੇ ਜ਼ਰਬਫ਼ਤੀ ਕਿਆ ਕੁਛ ਆਖ ਸੁਨਾਈਂ
ਨਾਲ ਸ਼ਰਾਬਾਂ ਭਰੀਆਂ ਹੋਈਆਂ ਕਈ ਹਜ਼ਾਰ ਸੁਰਾਹੀਆਂ
ਕਈ ਸੁਨਹਿਰੀ ਕਈ ਰੁਪਹਿਰੀ ਓਥੇ ਭਰੀਆਂ ਆਹੀਆਂ
ਸੋਹਣੇ ਕੌਲ ਰੁਪੇ ਦੇ ਪਿਆਲੇ ਕਈ ਬਲੌਰੀ ਆਹੇ
ਭਰ ਭਰ ਪੀਨ ਲੱਗਾ ਸ਼ਾਹਜ਼ਾਦਾ ਫ਼ਿਲ ਜਿਸਦੀ ਵਲ ਚਾਹੇ
ਜਾਂ ਸ਼ਾਹਜ਼ਾਦਾ ਪੀ ਕੇ ਪਿਆਲੈ ਹੋਯਾ ਮਸਤ ਸ਼ਰਾਬੀ
ਦੇਵ ਸੁਫੈਦ ਹੋਇਆ ਆ ਹਾਜ਼ਰ ਓਥੇ ਨਾਲ ਸ਼ਤਾਬੀ
ਕੱਦ ਪਹਾੜ ਜਿੱਡਾ ਉਸ ਦੇਉਦਾ ਬੇਖੁਦ ਆਯਾ ਚਲਿਆ
ਪੰਜ ਸੌ ਮਣ ਦਾ ਸੰਗਲ ਉਸਦੇ ਲੱਕ ਦੁਆਲੇ ਵਲਿਆ
ਵੇਖ ਸ਼ਾਹਜ਼ਾਦਾ ਸੂਰਤ ਉਸਦੀ ਕੰਬਨ ਲੱਗਾ ਡਰਕੇ
ਦੇਵ ਤਸੱਲੀ ਕਰਦਾ ਉਸਦੀ ਨਰਮ ਦਿਲਾਸਾ ਕਰਕੇ
ਨਾ ਝੁਰ ਜਾਨ ਮੇਰੀ ਓ ਬੇਲੀ ਮੈਥੋਂ ਕਿਉਂ ਹੈਂ ਡਰਦਾ
ਤੂੰ ਸਾਹਿਬ ਮੈਂ ਚਾਕਰ ਤੇਰਾ ਹੁਸਨ ਤੇਰੇ ਦਾ ਬਰਦਾ
ਅਰਜ਼ ਕਰਾਂ ਮੈਂ ਸੁਨ ਤੂੰ ਬੇਲੀ ਮੈਂ ਤੈਥੋਂ ਸ਼ਰਮਾਵਾਂ
ਜਿਤਨੀ ਹਾਲ ਹਕੀਕਤ ਮੇਰੀ ਤੈਨੂੰ ਆਖ ਸੁਨਾਵਾਂ
ਸੈਰ ਕਰਨ ਨੂੰ ਸ਼ਹਿਰ ਤੁਸਾਡੇ ਮੈਂ ਗਿਆ ਇਕ ਵਾਰੀ
ਨਜ਼ਰ ਪਈ ਸੀ ਤੇਰੀ ਮੈਨੂੰ ਸੋਹਨੀ ਸੂਰਤ ਪਿਆਰੀ
ਵੇਖਦਿਆਂ ਹੀ ਦਿਲ ਮੇਰੇ ਨੂੰ ਇਸ਼ਕ ਤੁਸਾਡਾ ਲੱਗਾ
ਸੁਰਤ ਰਹੀ ਨਾ ਯਾਦ ਰਹਿਆ ਸੀ ਮੈਨੂੰ ਪਿੱਛਾ ਅੱਗਾ

ਬਾਝ ਦੀਦਾਰ ਤੁਸਾਡੇ ਮੈਨੂੰ ਹੱਛਾ ਕੁਝ ਨ ਭਾਵੇ
ਜਿਚਰ ਤੋੜੀ ਨਾ ਵੇਖਾਂ ਤੈਨੂੰ ਉਚਿਰ ਅਰਾਮ ਨਾ ਆਵੇ
ਬਾਰਾਂ ਵਰ੍ਹੇ ਮੁਸੀਬਤ ਮੈਂ ਸੀ ਇਸ਼ਕ ਤੇਰੇ ਵਿੱਚ ਝੱਲੀ
ਇਕ ਦਿਨ ਰੱਜ ਦੀਦਾਰ ਨਾਂ ਕੀਤਾ ਬਹਿਕੇ ਨਾਲ ਤਸੱਲੀ
ਇਤਨੀ ਉਮਰ ਦੀਦਾਰ ਤੇਰੇ ਥੀਂ ਬਹਿਕੇ ਦਿਲਪਰਚਾਯਾ
ਪਰ ਮਜਲਸ ਲਾਕੇ ਕੋਲ ਬਹਾਕੇ ਰੱਜ ਦੀਦਾਰ ਨਾ ਪਾਯਾ
ਓੜਕ ਸਿੱਕਦਿਆਂ ਜਾਂ ਸ਼ਾਹਾ ਸਬਰ ਨਾ ਰਹਿਆ ਮੈਨੂੰ
ਘੋੜਾ ਬਨਕੇ ਕਾਂਧੇ ਉੱਤੇ ਚਾਹੜ ਆਂਦਾ ਮੈਂ ਤੈਨੂੰ
ਹਰਦਮ ਵੇਖਾਂ ਹੁਸਨ ਤੇਰੇ ਨੂੰ ਏਹ ਹੈ ਖ਼ਾਹਸ਼ ਮੇਰੀ
ਬਾਗ਼ ਲਗਾਕੇ ਮਹਿਲ ਬਨਾਏ ਏਹ ਸਭ ਖ਼ਾਤਰ ਤੇਰੀ
ਪਰ ਏਹ ਬੇਅਦਬੀ ਜੋ ਮੈਂ ਕੀਤੀ ਤੈਨੂੰ ਚੁਕ ਲਿਆਇਆ
ਨਾਮ ਅੱਲਾ ਦੇ ਬਖ਼ਸ਼ੀਂ ਸ਼ਾਹਾ ਏਹ ਮੈਂ ਦਗ਼ਾ ਕਮਾਯਾ
ਕਹੇ ਸ਼ਾਹਜ਼ਾਦਾ ਤੂੰ ਸੁਨ ਬੇਲੀ ਵੱਸ ਨਹੀਂ ਕੁਝ ਤੇਰੇ
ਰੋਜ਼ ਅਜ਼ਲ ਦਾ ਲਿਖਿਆ ਹੋਯਾ ਵਰਤ ਗਿਆ ਸਿਰ ਮੇਰੇ
ਏਹ ਗੱਲ ਕਰਕੇ ਦੋਵੇਂ ਲੱਗੇ ਪੀਨ ਸ਼ਰਾਬ ਪਿਆਲੇ
ਰਾਗ ਸਰੋਦ ਸ਼ੁਰੂ ਆ ਹੋਇਆ ਮਜਲਸ ਵਿਚ ਦੁਆਲੇ
ਚਹੁ ਤਰਫਾਂ ਥੀਂ ਆਵਨ ਲੱਗੇ ਖ਼ੁਸ਼ ਅਵਾਜ਼ ਪਿਆਰੇ
ਚੰਗ ਅਵਾਜ਼ ਤੰਬੂਰੇ ਵੱਜਨ ਸਾਰੰਗੀਆਂ ਦੋਤਾਰੇ
ਸ਼ਾਹਜ਼ਾਦਾ ਆਵਾਜ਼ ਦਿਲਾਂ ਥੀਂ ਦਮ ਵਿਚ ਗ਼ਮ ਲੈਜਾਵੇ
ਸੁਨ ਸੁਨ ਦਿਲ ਨੂੰ ਫ਼ਰਹਤ ਹੋਵੇ ਰੂਹ ਖ਼ੁਸ਼ੀ ਵਿਚ ਆਵੇ
ਦੇਵ ਸੁਫ਼ੈਦ ਤਾਈਂ ਸ਼ਾਹਜ਼ਾਦਾ ਪੁਛਦਾ ਹੋ ਅਗੇਰੇ

ਕਿੱਥੋਂ ਸਾਜ਼ ਆਵਾਜ਼ ਸੁਣੀਂਦੇ ਹਰ ਹਰ ਤਰਫ਼ ਚੁਫੇਰੇ
ਮੈਂ ਹਾਂ ਦੇਖ ਰਹਿਆ ਓ ਬੇਲੀ ਕਰ ਕਰ ਨਜ਼ਰ ਦੁਆਲੇ
ਸਾਜ ਨਾ ਦਿੱਸਣ ਨਜ਼ਰ ਨਾ ਆਵਨ ਸਾਜ਼ ਵਜਾਵਨ ਵਾਲੇ
ਏਹ ਗੱਲ ਸੁਣਕੇ ਹੱਸਨ ਲੱਗਾ ਦੇਵ ਖ਼ੁਸ਼ੀ ਵਿਚ ਆਦਾ
ਸੂਰਮਾਂ ਇਕ ਸ਼ਾਹਜ਼ਾਦੇ ਨੂੰ ਚਾ ਉਸਨੇ ਹੱਥ ਫੜਾਇਆ
ਏਹ ਸੁਰਮਾਂ ਸੁਲੇਮਾਨੀ ਹੈਗਾ ਪਾਸ ਹਮੇਸ਼ਾਂ ਰੱਖੀਂ
ਥੋੜਾ ਜੇਹਾ ਇਸ ਦੇ ਵਿੱਚੋਂ ਪਾ ਵੇਖੀਂ ਹੁਣ ਅੱਖੀਂ
ਸ਼ਾਹ ਬਹਿਰਾਮ ਲਿਆ ਓਹ ਸੁਰਮਾਂ ਜਾਂ ਅੱਖੀਂ ਵਿਚ ਪਾਯਾ
ਜੋ ਅਸਰਾਰ ਪੋਸ਼ੀਦਾ ਆਹਾ ਸਭ ਕੁਛ ਨਜ਼ਰੀ ਆਇਆ
ਕਿਆ ਦੇਖੇ ਇਸ ਮਜਲਸ ਵਿਚ ਇਕ ਵਲ ਪਾਸੇ ਅੱਧੇ
ਕਈ ਹਜ਼ਾਰਾਂ ਦੇਵ ਖਲੋਤੇ ਖ਼ਿਦਮਤ ਵਿਚ ਹੱਥ ਬੱਧੇ
ਦੂਜੀ ਤਰਫੇ ਖੜੀਆਂ ਹੋਈਆਂ ਸਫਾ ਬਨਾਕੇ ਪਰੀਆਂ
ਸਾਜ਼ ਵਜਾਵਨ ਰਾਗ ਸੁਨਾਵਨ ਕਰ ਕਰ ਆਵਨ ਅੜੀਆਂ
ਪਰੀਆਂ ਰੂਪ ਹੁਸਨ ਦੀਆਂ ਭਰੀਆਂ ਜਾਂ ਓਹ ਰੂਪ ਦਿਖਾਵਨ
ਲੋਹਾ ਨਰਮ ਕਰਨ ਇਕ ਪਲ ਵਿਚ ਇਸ਼ਕ ਪੱਥਰ ਨੂੰ ਲਾਵਨ
ਹੁਸਨ ਉਨ੍ਹਾਂ ਦਾ ਕੀ ਕੁਝ ਆਖਾਂ ਸੂਰਜ ਲਾਟਾਂ ਮਾਰੇ
ਝੱਲ ਨਾ ਸੱਕਨ ਤਾਬ ਹੁਸਨ ਦੀ ਝੜ ਝੜ ਪੈਨ ਸਤਾਰੇ
ਦੇਵ ਸੁਫ਼ੇਦ ਕਹਿਆ ਪਰੀਆਂ ਨੂੰ ਚੰਗੇ ਰਾਗ ਸੁਨਾਓ
ਰਲ ਮਿਲ ਯਾਰ ਮੇਰੇ ਦੇ ਅੱਗੇ ਕਰ ਕਰ ਨਾਜ਼ ਦਿਖਾਓ
ਮੈਨੂੰ ਖ਼ਾਤਰ ਯਾਰ ਅਪਨੇ ਦੀ ਹੈ ਅੱਜ ਸਭ ਥੀਂ ਚੰਗੀ
ਕਰ ਕਰ ਨਾਜ਼ ਤਮਾਸ਼ੇ ਦੱਸੋ ਉਸਨੂੰ ਰੰਗ ਬਰੰਗੀ

ਪਰੀਆਂ ਹੋਰ ਪੁਸ਼ਾਕਾਂ ਪਾਈਆਂ ਨਾਲੇ ਜ਼ੇਵਰ ਜ਼ਰਦੇ
ਮੋਤੀ ਤੇ ਯਾਕੂਤ ਜ਼ਮੁਰਦੇ ਝਿਲਮਲ ਝਿਲਮਲ ਕਰਦੇ
ਤਾਜ਼ੇ ਹਾਰ ਸ਼ਿੰਗਾਰ ਬਨਾਕੇ ਨਾਚ ਕਰੇਂਦੀਆਂ ਸੱਈਆਂ
ਸਾਜ਼ ਅਵਾਜ਼ ਉਨ੍ਹਾਂ ਦੇ ਸੁਨਕੇ ਮੁਲਕੀਂ ਧੁੰਮਾਂ ਪਈਆਂ
ਨਾਜ਼ ਨਿਆਜ਼ ਕਰਨ ਜਿਸ ਵੇਲੇ ਨਾਚ ਸਰੋਦ ਸ਼ਤਾਬੀ
ਪੰਖੀ ਝੜ ਝੜ ਪੌਨ ਜ਼ਿਮੀਂ ਤੇ ਹੋਕੇ ਮਸਤ ਸ਼ਰਾਬੀ
ਲਟਕ ਲਟਕ ਜਾਂ ਦੱਸਨ ਚਾਲਾਂ ਕਰ ਕਰ ਨਾਜ਼ਅਦਾਈਂ
ਵੇਖ ਉਨ੍ਹਾਂ ਨੂੰ ਦੇਖਨ ਵਾਲੇ ਡਿਗ ਡਿਗ ਪੌਨ ਉਥਾਈਂ
ਜਾਂ ਓਹ ਗਾਵਨ ਰੰਗ ਦਿਖਾਵਨ ਰੂਪ ਸੋਹਨੀਆਂ ਪਰੀਆਂ
ਸੁੱਕੇ ਰੁੱਖ ਹੋਵਨ ਮੁੜ ਤਾਜ਼ੇ ਜੂਹਾਂ ਹੋਵਨ ਹਰੀਆਂ
ਸ਼ਾਹ ਬਹਿਰਾਮ ਨਾ ਡਿੱਠਾ ਸੁਨਿਆ ਕਦੇ ਤਮਾਸ਼ਾ ਐਸਾ
ਆਦਮੀਆਂ ਵਿਚ ਰੂਪ ਨਾ ਡਿੱਠਾ ਸੁੰਦਰ ਪਰੀਆਂ ਜੈਸਾ
ਦੇਵ ਸੁਫੈਦ ਕਹਿਆ ਹੁਣ ਲਿਆਓ ਚੰਗੇ ਚੰਗੇ ਖਾਣੇ
ਖਾਏ ਸ਼ਾਹ ਬਹਿਰਾਮ ਪਿਆਰਾ ਨਾਲ ਖ਼ੁਸ਼ੀ ਮਨ ਭਾਣੇ
ਹਾਜ਼ਰ ਆਨ ਹੋਏ ਫਿਰ ਖਾਣੇ ਓਵੇਂ ਰੰਗ ਬਰੰਗੀ
ਦੇਖਿਆਂ ਮਗ਼ਜ਼ ਮੁਅੱਤਰ ਹੋਵੇ ਖਾਦਿਆਂ ਲੱਜ਼ਤ ਚੰਗੀ
ਭਤ੍ਹਾਂ ਭਤ੍ਹਾਂ ਦੇ ਖਾਣੇ ਹਾਜ਼ਰ ਜੇਹੜੇ ਕਦੇ ਨਾ ਡਿੱਠੇ
ਖਾਂਦਿਆਂ ਖਾਂਦਿਆਂ ਬੱਸ ਨਾ ਹੋਵੇ ਸ਼ਹਿਤ ਸ਼ੱਕਰ ਥੀਂ ਮਿੱਠੇ
ਸ਼ਾਹ ਬਹਿਰਾਮ ਪੜ੍ਹੇ ਸ਼ੁਕਰਾਨਾ ਖਾ ਖਾ ਨਿਆਮਤ ਖਾਣੇ
ਸ਼ਰਾਬ ਕਬਾਬ ਤਮਾਸ਼ੇ ਦੇਖੇ ਬੈਠਾ ਖੁਸ਼ੀਆਂ ਮਾਣੇ
ਦਿਨ ਸਾਰਾ ਵਿਚ ਉਨ੍ਹਾਂ ਖੁਸ਼ੀਆਂ ਜਾਂ ਬਹਿਰਾਮ ਲੰਘਾਯਾ

ਔਰੋਂ ਰਾਤ ਪਈ ਦੀਨ ਤਾਰਿਆਂ ਮਹਿਲੀਂ ਚਾਨਨ ਲਾਯਾ
ਸਾਰੇ ਮਹਿਲ ਮੁਨਾਰੇ ਜਿਤਨੇ ਹਰ ਹਰ ਕੂਚੇ ਗਲੀਆਂ
ਉਸ ਚਮਨ ਵਿਚ ਕਈ ਹਜ਼ਾਰਾਂ ਆਨ ਮਸਾਲਾਂ ਬਲੀਆਂ
ਦੇਵ ਸੁਫੈਦ ਖਲਾ ਹੋ ਅਰਜ਼ੀ ਸ਼ਾਹ ਬਹਿਰਾਮ ਦੇ ਅੱਗੇ
ਏਨ੍ਹਾਂ ਪਰੀਆਂ ਵਿੱਚੋਂ ਪਿਆਰੀ ਜੇਹੜੀ ਦਿਲ ਨੂੰ ਲੱਗੇ
ਓਹੋ ਰਾਤੀਂ ਖ਼ਿਦਮਤ ਦੇ ਵਿਚ ਖੁਸ਼ੀ ਕਰਨ ਨੂੰ ਰੱਖੋ
ਪਰੀਆਂ ਨਾਲ ਵਸਾਲ ਕਰਨ ਦੀ ਇਹ ਭੀ ਲੱਜ਼ਤ ਚੱਖੋ
ਫਿਰ ਮੁੜ ਦੇਵ ਕਹਿਆ ਪਰੀਆਂ ਨੂੰ ਹਾਰ ਸਿੰਗਾਰ ਬਨਾਕੇ
ਯਾਰ ਮੇਰੇ ਦੀ ਖ਼ਿਦਮਤ ਅੰਦਰ ਰਾਤੀਂ ਰਹੀਓ ਜਾਕੇ
ਜੋ ਕੁਛ ਚਾਹੇ ਸੋਈ ਹਾਜਰ ਅੱਗੇ ਉਸਦੇ ਧਰੀਓ
ਜਾਨ ਮੰਗੇ ਤੇ ਓਹ ਭੀ ਹਾਜਰ ਮੂਲ ਦਰੇਗ ਨਾ ਕਰੀਓ
ਜਿਸ ਦੇ ਨਾਲ ਤੁਹਾਡੇ ਵਿੱਚੋਂ ਕਰਸੀ ਤਲਬ ਵਸਲ ਦੀ
ਓਹੋ ਉਸਦੀ ਖ਼ਿਦਮਤ 'ਦਰ ਹਾਜਰ ਹੋਵੇ ਜਲਦੀ
ਰਾਤ ਦਿਨੇ ਹਰ ਵੇਲੇ ਉਸਦੀ ਖ਼ਿਦਮਤ ਅੰਦਰ ਰਹੀਓ
ਗਰਮੀ ਸਰਦੀ ਸਖ਼ਤੀ ਨਰਮੀ ਉਸਦੀ ਸਿਰ ਪਰ ਸਹੀਓ
ਦੇਵ ਸੁਫੈਦ ਗਿਆ ਹੋ ਗ਼ਾਇਬ ਏਹ ਨਸੀਹਤ ਕਹਿਕੇ
ਪੀਨ ਸ਼ਰਾਬ ਲੱਗਾ ਸ਼ਾਹਜ਼ਾਦਾ ਵਿਚ ਪਰੀਆਂ ਦੇ ਬਹਿਕੇ
ਸਾਰੀ ਰਾਤ ਰਹਿਆ ਵਿਚ ਪਰੀਆਂ ਬੈਠਾ ਮਜਲਸ ਲਾਈ
ਜਿਤ ਵਲ ਨਜਰ ਕਰੇ ਓਹ ਹਾਜਰ ਇਕ ਦੋ ਇਕ ਸਵਾਈ
ਜਿਉਂ ਜਿਉਂ ਪਰੀਆਂ ਨਾਲ ਕਰੇਂਦਾ ਸੋਹਬਤ ਸੀ ਸ਼ਾਹਜ਼ਾਦਾ
ਤਿਉਂ ਤਿਉਂ ਉਸਨੂੰ ਹੁੰਦਾ ਯਾਰੋ ਲੱਜ਼ਤ ਸ਼ੌਂਕ ਜ਼ਿਆਦਾ

ਗੁਜ਼ਰ ਗਈ ਜਾਂ ਰਾਤ ਖੁਸ਼ੀ ਦੀ ਹੋਯਾ ਵਕਤ ਫ਼ਜਰਦਾ
ਓਹ ਸ਼ਰਾਬ ਕਬਾਬ ਤਮਾਸ਼ੇ ਖੇ ਖੁਸ਼ੀਆਂ ਕਰਦਾ
ਦੇਵ ਮੁਫ਼ੈਦ ਸ਼ਾਹਜ਼ਾਦੇ ਤਾਈਂ ਜਾਂ ਦਿਨ ਦੂਜਾ ਆਵੇ
ਹਰ ਹਰ ਰੰਗ ਪੁਸ਼ਾਕ ਅਜਾਇਬ ਨਿੱਤ ਨਵੀਂ ਪਹਿਨਾਵੇ
ਦੇਵ ਪਰੀ ਸਭ ਉਸਦੀ ਤਾਬਿਆ ਖ਼ਿਦਮਤ ਵਿਚ ਖਲੋਤੇ
ਏਨ੍ਹਾਂ ਖੁਸ਼ੀਆਂ ਦੇ ਵਿੱਚ ਰਹਿੰਦਾ ਤਖ਼ਤ ਸੁਨਹਿਰੀ ਉੱਤੇ
ਏਸੇ ਐਸ਼ ਖੁਸ਼ੀ ਵਿੱਚ ਜਾਂ ਓਹ ਕਿਤਨੀ ਮੁੱਦਤ ਰਹਿਆ
ਇਕ ਦਿਨ ਦੇਵ ਸ਼ਾਹਜ਼ਾਦੇ ਅੱਗੇ ਨਾਲ ਅਦਬਦੇ ਕਹਿਆ
ਕੋਹਕਾਫ਼ ਇਕ ਭਾਈ ਮੇਰਾ ਉਸਦੇ ਘਰ ਹੈ ਸ਼ਾਦੀ
ਮੈਨੂੰ ਜਾਣਾ ਪਿਆ ਜ਼ਰੂਰੀ ਮੰਜ਼ਲ ਬਹੁਤ ਦੁਰਾਡੀ
ਮੈਨੂੰ ਜੇ ਅੱਜ ਰੁਖ਼ਸਤ ਦੇਓ ਤਾਂ ਮੈਂ ਉਤ ਵਲ ਜਾਵਾਂ
ਦਸਾਂ ਦਿਨਾਂ ਨੂੰ ਫੇਰ ਤੁਸਾਡੀ ਖ਼ਿਦਮਤ ਦੇ ਵਿੱਚ ਆਵਾਂ
ਤੁਸੀਂ ਰਹੋ ਪਰੀਆਂ ਵਿੱਚ ਏਥੇ ਰਾਜ਼ੀ ਕਰਦੇ ਬਾਜ਼ੀ
ਪੀ ਪੀ ਸ਼ਰਬਤ ਸ਼ੌਂਕ ਵਸਲ ਦਾ ਜਾਨ ਕਰੋ ਬਹਿ ਤਾਜ਼ੀ
ਸ਼ਾਇਦ ਕਦੇ ਉਦਾਸੀ ਹੋਵੇ ਜੇਕਰ ਜੀ ਤੁਸਾਡਾ
ਇਸ ਥੀਂ ਹੋਰ ਅਜ਼ਾਇਬ ਚੰਗਾ ਹੈ ਇਕ ਬਾਗ ਅਸਾਡਾ
ਇਕ ਦੋ ਘੜੀਆਂ ਓਸ ਚਮਨ ਵਿੱਚ ਜਾਕੇ ਮਨਪਰਚਾਨਾ
ਹੋਰ ਕਿਸੇ ਨੂੰ ਓਸ ਜਗਾਹ ਵਿੱਚ ਨਾ ਹਮਰਾਹ ਲੈ ਜਾਨਾ
ਓਹ ਹੈ ਬਾਗ ਅਸਾਡੀ ਜਾਗਾ ਗ਼ੈਰ ਨਾ ਓਥੇ ਜਾਂਦਾ
ਪਰੀਆਂ ਦੇਵਾਂ ਵਿੱਚੋਂ ਉਸ ਵਲ ਨਜ਼ਰ ਨਹੀਂ ਕੋਈ ਪਾਂਦਾ
ਏਹ ਕੁੰਜੀ ਓਹ ਬਾਗ ਚਮਨ ਦੀ ਉਸਦਾ ਓਹ ਦਰਵਾਜ਼ਾ

ਵੇਖਦਿਆਂ ਹੀ ਦਿਲ ਖ਼ੁਸ਼ ਹੋਵੇ ਰੂਹ ਹੋ ਜਾਵੇ ਤਾਜ਼ਾ

ਦੇਵ ਸਫ਼ੈਦ ਦਾ ਸਫ਼ਰ ਨੂੰ ਜਾਣਾ ਅਤੇ ਸ਼ਾਹ ਬਹਿਰਾਮ ਦਾ ਹੁਸਨਬਾਨੋਂ ਪਰ ਆਸ਼ਕ ਹੋਣਾ

ਦੇਵ ਸੁਫ਼ੈਦ ਸਫ਼ਰ ਵਲ ਗਿਆ ਪਿੱਛੇ ਰਹਿਆ ਸ਼ਾਹਜ਼ਾਦਾ
ਬਾਗ਼ ਨਵੇਂ ਦੀ ਸੈਲ ਕਰਨ ਦਾ ਦਿਲ ਵਿੱਚ ਕਰੇ ਇਰਾਦਾ
ਇਕ ਦਿਹਾੜੇ ਉਸ ਚਮਨ ਵਿੱਚ ਖੋਲ੍ਹ ਬੂਹਾ ਜਾ ਵੜਿਆ
ਵੇਖੇ ਕਿਆ ਓਹ ਬਹੁਤ ਅਜਾਇਬ ਬਾਗ਼ ਬਹਿਸ਼ਤੀ ਖਿੜਿਆ
ਅਗਲੇ ਬਾਗ ਨਾਲੋਂ ਓਹ ਚੰਗਾ ਕਈ ਹਜ਼ਾਰਾਂ ਹਿੱਸੇ
ਦੁਨੀਆਂ ਦੇ ਵਿਚ ਬਾਗ ਅਜਿਹਾ ਹੋਰ ਨਾ ਕੋਈ ਦਿੱਸੇ
ਕੁਲ ਇਮਾਰਤ ਸੋਨੇ ਰੁੱਪੇ ਵਾਂਗ ਬਹਿਸ਼ਤਾਂ ਆਹੀ
ਜੋ ਨਿਆਮਤ ਸੋ ਹਾਜ਼ਰ ਉੱਥੇ ਬਾਗ ਬੜਾ ਬਾਦਸ਼ਾਹੀ
ਜਾਂ ਬਹਿਰਾਮ ਅਗੇਰੇ ਹੋਇਆ ਸੈਰ ਚਮਨ ਦਾ ਕਰਦਾ
ਹੌਜ਼ ਡਿੱਠਾ ਇਕ ਉਸ ਚਮਨ ਵਿੱਚ ਸਾਨੀ ਹੌਜ਼ ਕੌਸਰ ਦਾ
ਇਕ ਫੁੱਲਾਂ ਦੇ ਬੂਟੇ ਦੇ ਮੁੱਢ ਬੈਠਾ ਹੌਜ਼ ਕਨਾਰੇ
ਨਜ਼ਰ ਆਈ ਜਾਂ ਉਸਦੇ ਉੱਪਰ ਉੱਚੇ ਮਹਿਲ ਮੁਨਾਰੇ
ਕਿਆ ਵੇਖੇ ਜੋ ਚਾਰ ਕਬੂਤਰ ਉੱਪਰ ਉਸ ਮਹਲ ਦੇ
ਆਨ ਬੈਠੇ ਓਹ ਸੋਹਣੀ ਸੂਰਤ ਨਾਲ ਅਚਰਜ ਸ਼ਕਲ ਦੇ
ਹੈਰਤ ਨਾਲ ਸ਼ਾਹਜ਼ਾਦਾ ਮੁੜ ਮੁੜ ਨਜ਼ਰ ਉਨ੍ਹਾਂ ਵਲ ਪਾਏ
ਐਸੀ ਸੋਹਣੀ ਸ਼ਕਲ ਕਬੂਤਰ ਅੱਗੇ ਨਜ਼ਰ ਨਾ ਆਏ
ਤਾਂ ਫਿਰ ਮਾਰ ਉਡਾਰੀ ਓਥੋਂ ਓਹ ਕਬੂਤਰ ਚਾਰੇ
ਨਾਲ ਖ਼ੁਸ਼ੀ ਦੇ ਬਾਜ਼ੀ ਕਰਦੇ ਆਏ ਹੌਜ਼ ਕਨਾ

ਪਰ ਓਹ ਚਾਰ ਕਬੂਤਰ ਜੇੜ੍ਹੇ ਚਾਰੇ ਪਰੀਆਂ ਆਹੀਆਂ
ਸੋਹਣੀ ਸ਼ਕਲ ਕਬੂਤਰ ਬਨਕੇ ਓਸ ਚਮਨ ਵਿਚਆਈਆਂ
ਗ਼ੈਰ ਕਿਸੇ ਥੀਂ ਖ਼ਾਲੀ ਜਾਗਾ ਜਾਤੀ ਓਨ੍ਹਾਂ ਪਰੀਆਂ
ਨਹਾਵਨ ਕਾਰਨ ਹੌਜ਼ ਕਨਾਰੇ ਲਾਹ ਪੁਸ਼ਾਕਾਂ ਧਰੀਆਂ
ਹੁਸਨ ਉਨ੍ਹਾਂ ਦਾ ਸ਼ਾਹਜ਼ਾਦੇ ਨੂੰ ਜਾਂ ਫਿਰ ਨਜ਼ਰ ਪਿਆਸੀ
ਝੱਲ ਨਾ ਸਕਿਆ ਤਾਬ ਹੁਸਨ ਦੀ ਹੋ ਬੇਤਾਬ ਗਿਆਸੀ
ਰੌਸ਼ਨ ਹੁਸਨ ਚੌਹਾਂ ਪਰੀਆਂ ਦਾ ਚਮਕਨ ਸ਼ੋਖ਼ ਸਤਾਰੇ
ਪਰ ਇਕ ਓਨ੍ਹਾਂ ਵਿਚ ਛੋਟੀ ਉਮਰੇ ਸੂਰਜ ਲਾਟਾਂ ਮਾਰੇ
ਲਿਸ਼ਕਨ ਤੇਗਾਂ ਹੁਸਨ ਚੌਹਾਂ ਦਾ ਜ਼ਾਲਮ ਨੈਨ ਸਿਪਾਹੀ
ਪਰ ਛੋਟੀ ਪਰੀ ਹੁਸਨ ਦੇ ਅੰਦਰ ਸ਼ਾਹ ਖ਼ੂਬਾਂ ਦੀ ਆਹੀ
ਨਾਮ ਹੁਸਨਬਾਨੋਂ ਸੀ ਉਸਦਾ ਰੂਪ ਹੁਸਨ ਦੀ ਮੱਠੀ
ਰੰਗ ਤੇ ਰੂਪ ਹੁਸਨ ਦੇ ਅੰਦਰ ਰੰਗ ਰੰਗੀਲੀ ਰੱਤੀ
ਜ਼ਾਲਮ ਹੁਸਨ ਹੁਸਨਬਾਨੋਂ ਦਾ ਮਸਤ ਸ਼ਰਾਬ ਉਜਾਲਾ
ਸ਼ਾਹਬਹਿਰਾਮ ਪੀਤਾ ਸੀ ਭਰਕਰ ਓਸ ਸ਼ਰਾਬੋਂ ਪਿਆਲਾ
ਮਸਤ ਬੇਹੋਸ਼ ਪਿਆ ਗ਼ਮ ਅੰਦਰ ਪ੍ਰੇਮ ਪਿਆਲਾ ਪੀਕੇ
ਮਰਨੇ ਦੇ ਵਿਚ ਰਹੀ ਨਾ ਬਾਕੀ ਮਲਕੁਲ ਮੌਤ ਉਡੀਕੇ
ਭਵਾਂ ਹੁਸਨਬਾਨੋਂ ਦੀਆਂ ਵਿੱਚੋਂ ਤੀਰ ਨੈਨਾਂ ਦੇ ਛੁੱਟੇ
ਤੜਫ਼ ਪਿਆ ਓਹ ਘਾਇਲ ਹੋਕੇ ਵਾਂਗ ਜਨਾਵਰ ਕੁੱਠੇ
ਇਕ ਦੋ ਘੜੀਆਂ ਓਸੇ ਗ਼ਮ ਵਿਚ ਜਾਂ ਓਹ ਪਿਆ ਰਹਿਆ ਸੀ
ਇਸ਼ਕ ਹੁਸਨਬਾਨੋਂ ਦਾ ਓਹ ਨੂੰ ਲੂੰ ਲੂੰ ਧੱਸ ਗਿਆ ਸੀ
ਸਾਇਤ ਪਿੱਛੋਂ ਮੁੜ ਫਿਰ ਉਸਨੂੰ ਹੋਸ਼ ਆਈ ਉਠਬਹਿੰਦਾ

ਬੇੜਾ ਬੰਨੇਲਾਓ ਏਸਛੇਕੜੇਗਰੀਬਵਾਲਾ ਤੱਕਆਯਾ ਆਸਰਾ ਤੁਸਾਡੇਸੱਚੇਨਾਉਂਦਾ ॥ ਬੇਨਤੀਕਬੂਲ ਹੋਈ ਪੀਰਾਂਦੀਜਨਾਬ ਵਿੱਚ ਹੀਰ ਦਿੱਤੀ ਰੱਬਨੇ ਅਵਾਜ਼ ਏਹੋ ਆਉਂਦਾ ॥ ਸ਼ੁਕਰ ਮਨਾਯਾਪੀਰਾਂਬੈਠਭਗਵਾਨਸਿੰਘਾਮੈਂਈਫਲਪਾਯਾਜੋ ਅਸਾਡੇ ਮਨ ਭਾਉਂਦਾ ॥ ੫੫ ॥ ਕਬਿੱਤ ॥ ਥਾਪੀ ਦਿੱਤੀ ਰਾਂਝੇ ਨੂੰ ਬਠਾਲ ਪੀਰਾਂ ਗੋਡੇ ਪਾਸ ਆਸ ਹੀ ਤੁਸਾਡੀ ਸੱਚੇ ਰੱਬ ਨੇ ਪੁਜਾਈ ਹੈ ॥ ਜਿੱਥੇਪਵੇ ਭੀੜਸਾਨੂੰ ਯਾਦਕਰੀਂ ਰਿਦੇ ਵਿਚ ਫਿਕਰ ਅੰਦੇਸਾ ਹੋਰਨਹੀਂ ਤੈਨੂੰ ਕਾਈ ਹੈ ॥ ਰੱਬਨੂੰ ਚਿਤਾਰੀਂ ਨਾ ਭੁਲਾਈਂ ਇਕਬਿੰਦ ਮੀਆਂ ਜਿਸਕਰਤਾਰਤੇਰੀ ਬਣਤ ਬਣਾਈਹੈ ॥ ਹੀਰਤੇਰੀ ਚੇਰੀ ਅਸਾਂ ਕੀਤੀ ਭਗਵਾਨ ਸਿੰਘਾ ਆਪ ਸੱਚੇ ਸਾਈਂ ਤੇਰੇ ਮਗਰ ਲਗਾਈਹੈ ॥੫੬॥ ਕਬਿੱਤ ॥ ਪੀਰਾਂਨੂੰਸਲਾਮ ਕਰ ਉਠਕੇ ਸਿਧਾਯਾਰਾਂਝਾਨਦੀਦੇ ਕਿਨਾਰੇ ਜਾ ਖਲੋਤਾ ਓਟ ਤੱਕਕੇ ॥ ਰਾਂਝੇ ਨੇ ਸਵਾਲ ਕੀਤਾ ਮੈਨੂੰ ਭੀ ਬਿਠਾਓਵਿਚ ਖਿੱਚ ਮੋੜ ਬੇੜੇਨੂੰ ਲਗਾਓਕੰਢੇਧੱਕਕੇ ॥ ਬਿਨਾ ਮਜ਼ਦੂਰੀਨਾਲਿਪਾਈਏਪਾਰਕਿਸੇਭਾਈਂ ਲੁੱਡਨਮਲਾਹਅੱਗੋਂ ਬੋਲਦਾਹੈਅੱਕਕੇ ॥ ਪੈਸਾਦੇਦੇਰੋਕਸਾਡੇਤਾਈਂ ਭਗਵਾਨਸਿੰਘਾ ਆਖਦਾ ਮਲਾਹ ਤਾਂ ਲਜਾਈਏ ਗੋਦੀ ਚੱਕਕੇ ॥੫੭॥ ਕਬਿੱਤ ॥ ਪੈਸੇਬਿਨਾਕਾਰਜਵਿਹਾਰਸਭ ਟੁੱਟਜਾਂਦੇ ਪੈਸੇਬਿਨਾ ਆਦਮੀ ਨਬੈਠੇਵਿੱਚਨਰਾਂਦੇ॥ ਪੈਸੇਬਿਨਾਆਦਮੀਬਿਹੀਨਬੁੱਧਹੋਂਵਦਾ ਹੈ ਪੈਸੇਬਿਨਾਂ ਆਦਮੀ ਸਮਾਨ ਜਾਨ ਖਰਾਂਦੇ ॥ ਪੈਸੇ ਬਿਨਾਂ ਆਦਮੀ ਨਾ ਮਾਨੀਏ ਬਗਾਨੇ ਦੇਸ ਪੈਸੇਬਿਨਾਂਵੱਢਵੱਢਖਾਂਦੇ

ਲੋਕ ਘਰਾਂਦੇ॥ ਪੈਸੇਬਿਨਾਂਆਦਮੀਹੈ ਐਸਾ ਭਗਵਾਨਸਿੰਘਾ
ਜੈਸਾਹੈ ਪੰਖੇਰੂ ਬਾਜ ਬਾਝਹੋਵੇ ਪਰਾਂਦੇ ॥੫੮॥ਕਬਿੱਤ॥ਕੱਖ
ਕਾਨੇ ਤੋੜਕੇ ਬਨਾਯਾ ਤੁਲਾ ਰਾਂਝਣੇਨੇ ਬੈਠਕੇਤੇ ਉੱਤੇ ਖ਼੍ਵਾਜੇ
ਪੀਰਨੂੰ ਚਿਤਾਰਦਾ ॥ ਲੁੱਡਨ ਝਮੇਲੇ ਦੀਆਂ ਰੰਨਾਂਨੂੰ ਮਲੂਮ
ਹੋਯਾ ਹੂਥੇਂਗਾ ਮੁਸਾਫ਼ਰਾਕਿਉਂ ਖੂਨਦੇ ਗੁਜ਼ਾਰਦਾ॥ ਸਤਲੁਜ
ਬਿਆਸਾ ਰਾਵੀ ਜ਼ਿਹਲਮ ਅਟਕਤਕ ਅੱਗੇਹੈਝਨਾਉਂਦੇਨ
ਕੋਈ ਦੰਮ ਮਾਰਦਾ॥ ਲਿਆਉਂਦੀਆਂ ਹਾਂ ਬੇੜਾ ਤੇਰੇ ਨੇੜੇ
ਭਗਵਾਨਸਿੰਘਾ ਬੈਠਜਾਵੀਂ ਵਿੱਚ ਜੇਇਰਾਦਾਤੇਰਾਪਾਰਦਾ॥
੫੯ ॥ ਕਬਿੱਤ ॥ ਕੰਢੇ ਨਾਲ ਧੱਕਕੇ ਲਗਾਯਾ ਬੇੜਾ
ਔਰਤਾਂਨੇ ਬੈਠਕੇ ਰੰਝੇਟਾ ਵਿੱਚ ਬੰਸਰੀ ਵਜਾਉਂਦਾ॥ ਪੱਟਾਂ
ਵਿੱਚ ਪੱਟ ਦੋਹਾਂ ਰੰਨਾਂਦੇ ਨਸਾਲ ਬੈਠਾ ਲੁੱਡਨ ਮਲਾਹ ਦੀ
ਨਜ਼ਰ ਸੋਈ ਆਂਵਦਾ॥ ਏਹ ਤਾਂ ਬੂਟੇ ਪੱਟ ਕੋਈ ਚੇਟਕੀ
ਫਕੀਰਆਯਾ ਬੇੜੇ ਨ ਚੜ੍ਹਾਯਾ ਵੇਲੇ ਓਸਪੱਛੋਤਾਂਵਦਾ॥ਡੁੱਗੀ
ਮੇਰੀ ਪੱਟ ਨ ਲਜਾਵੀਂ ਭਗਵਾਨਸਿੰਘਾ ਲੁੱਡਨਮਲਾਹ ਮੀਏਂ
ਰਾਂਝੇਨੂੰ ਸੁਣਾਂਵਦਾ॥੬੦॥ ਕਬਿੱਤ ॥ ਦੇਵੇਂ ਨ ਲਜਾਈਂ
ਸਾਂਈਂ ਰੱਬਦੀ ਮੁਰੀਦ ਤੈਨੂੰ ਨੇੜੇ ਆਕੇ ਬੇੜੇ ਦੇ ਸੀ ਲੁੱਡਨ
ਪੁਕਾਰਦਾ॥ ਧੱਕੇ ਬੇੜੀ ਮੋਉਨੇ ਲਗਾਈਨਾਲ ਘਾਟੀਆਂ ਦੇ
ਹੱਥ ਮੋਢੀਂ ਰੱਖਮੀਏਂ ਰਾਂਝੇਨੂੰ ਉਤਾਰਦਾ॥ ਪਾਰਆਕੇਕੀਤਾ
ਇਸ਼ਨਾਨ ਮੀਏਂ ਰਾਂਝਣੇਨੇ ਬੈਠਕੇ ਕਿਨਾਰੇ ਸਾਰੇ ਬਸਤਰ
ਸਿੰਗਾਰਦਾ॥ ਬੇੜੀ ਵਿੱਚਪਲੰਘਵਛਾਇਆ ਭਗਵਾਨਸਿੰਘਾ
ਪੁੱਛਦਾ ਰੰਝੇਟਾ ਯਾਰੋ ਕੇਹੜੀ ਸਰਕਾਰ ਦਾ॥੬੧॥ ਕਬਿੱਤ

॥ਪਲੰਘਰੰਗੀਲਾ ਹੈ ਬਿਛਾਯਾਹੀਰ ਨੱਢੜੀਨੇ ਚੂਚਕ ਸਯਾਲ ਦੀ ਜੋ ਬੇਟੜੀ ਪਿਆਰੀ ਹੈ॥ ਤਿਨਸੈ ਸਹੇਲੀਆਂ ਦੇ ਨਾਲ ਆਵੇ ਨਹਾਵਣੇਨੂੰ ਸੁੰਦਰ ਸਰੀਰ ਹੀਰਸਭਤੋਂ ਨਿਆਰੀਹੈ ॥ ਮੁਖੜਾ ਮਹਤਾਬ ਤਾਬ ਝੱਲੇ ਨਾ ਮਨੁੱਖ ਕੋਈ ਚੰਬਾ ਖ਼ਸ ਕੇਵੜਾ ਗੁਲਾਬਥੀਂ ਪਿਆਰੀਹੈ॥ ਪੰਜਾਂ ਅਸਵਾਰਾਂ ਨਾਲਚੱਲੇ ਭਗਵਾਨਸਿੰਘਾਬਾਦਸ਼ਾਹਾਂਵਾਲੀਨਿੱਤਹੀਰਦੀਤਿਆਰੀਹੈ॥ ੬੨ ॥ ਕਬਿੱਤ ॥ ਰਾਂਝਾ ਆਖੇ ਲੁੱਡਨ ਨਾ ਲੱਜ ਹੀਰ ਕੌੜਮੇ ਦੀ ਕੋਈ ਨ ਸਿਆਣਾ ਜੇਹੜਾ ਬੋਲਕੇ ਹਟਾਉਂਦਾ ॥ ਬੋਲੇ ਕੌਣਹੀਰਨੂੰ ਸਿਆਲਾਂ ਵਿੱਚ ਅੱਜਭਾਈ ਨੇਕ ਤਸਵੀਰ ਸੰਸਾਰ ਸਾਰਾ ਗਾਉਂਦਾ॥ ਨਦੀ ਉਤੇ ਆਵੇ ਗਾਵੇ ਦਿਲ ਦੇ ਪਰੇਮ ਨਾਲ ਮਾਪਿਆਂਦਾ ਖੌਫ਼ ਕੋਈਮੂੰਹੋਂ ਨ ਬੁਲਾਉਂਦਾ॥ ਵੀਰਸੁਲਤਾਨਹੈਜਵਾਨਭਗਵਾਨਸਿੰਘਾਬਾਪਸਰਦਾਰਲੈਂਦਾ ਮਾਮਲਾ ਝਨਾਉਂਦਾ॥ ੬੩ ॥ ਕਬਿੱਤ ॥ ਰਾਂਝਾ ਕਹੇ ਲੁਡਨ ਨਜ਼ਦੀਕ ਮੇਰੇ ਬੈਠਕੇ ਤੇ ਦੱਸ ਤਦਬੀਰ ਹੀਰ ਵਿਆਹੀ ਕਿ ਕਵਾਰੀਹੈ॥ ਨਿਆਣੀ ਕਿ ਜਵਾਨ ਦੱਸ ਹਾਲ ਪਰਵਾਨ ਸਾਨੂੰ ਉੱਚੀਨੀਵੀਂਪੂਰੀਆਕਿਪਤਲੀਜਾਂਭਾਰੀਹੈ॥ਹੱਥਦੀਦਾਤਾਰ ਅਕੇ ਸੂਮਣੀਹੈ ਕਾਰੂੰਵਾਂਗੂੰ ਬੋਲਦੀ ਹੈ ਸੱਚ ਕਿ ਜ਼ਬਾਨੋਂ ਕਦੀ ਹਾਰੀਹੈ ॥ ਕਾਲੀਹੈ ਕਿ ਗੋਰੀ ਸਾਨੂੰ ਦੱਸ ਭਗਵਾਨ ਸਿੰਘਾ ਜਿਸਨੇ ਦਲੀਲ ਬਾਦਸ਼ਾਹਾਂ ਵਾਲੀ ਧਾਰੀਹੈ॥ ੬੪॥ਕਬਿੱਤ ॥ ਕੌਲ ਜੇਹੇ ਮੁਖਦੀ ਮਨੁੱਖਸਭ ਸੁਖਚਾਹੇ ਦੁੱਖ ਭੁਖ ਦੂਰਹੋਵੇ ਦੇਖਕੇਦੀਦਾਰਕੋ॥ ਲਿਖੀਚੀਨਤਸਵੀਰਕਸ਼ਮੀਰਦੇਮੁਸੱਵਰਾਂ

ਨ ਰੋਮਲਸਰੀਰ ਚੀਰ ਚੰਨਣਾ ਕੀ ਡਾਰਕੇ ॥ ਸਾਂਵਰਾਸਾ ਰੰਗ
ਅੰਗ ਪਤਲਾਪਤੰਗਜੇਹਾਪੱਟੀਆਂਭੁਯੰਗਡੰਗ ਮਾਰਨ ਹਜ਼ਾਰ
ਕੇ ॥ ਅੱਡੀਤੋਂ ਫਰੱਕਤਕਤਕਏਹ ਸਮਾਨਜਾਨ ਕਹੇ ਭਗਵਾਨ
ਸਿੰਘਾ ਵੇਖਾਂ ਹੀਰ ਨਾਰਕੇ ॥ ੬੫ ॥ ਕਬਿੱਤ ॥ ਸੋਭਾ ਸੁਣੀ
ਸਾਰੀ ਤਾਂ ਕਟਾਰੀ ਲੱਗੀ ਰਾਂਝਣੇਨੂੰ ਆਕੜ ਤਮਾਮ ਨੱਸ
ਚੱਲੀ ਟੇਢੀ ਧੌਣਦੀ ॥ ਇੱਕਨਦੀਦਾ ਕਿਨਾਰਾ ਦੂਜੇ ਪਲੰਘ
ਪਿਆਰਾ ਲੱਗੀਤੀਸਰੀਬਹਾਰ ਗੁਲਜ਼ਾਰ ਠੰਢੀ ਪੌਣ ਦੀ ॥
ਝਟਕ ਅਰਾਮ ਏਥੇ ਕੱਟੀਏ ਅਰਾਮਨਾਲ ਹੀਰਹੈ ਸ਼ੌਕੀਨ
ਗੱਲਨਹੀਂ ਆਵਾਗੌਣਦੀ॥ਲੁੱਡਨਮਲਾਹਨੂੰਪੁਛੇਂਦਾਭਗਵਾਨ
ਸਿੰਘਾ ਮੇਰੀਹੈ ਸਲਾਹ ਏਸ ਸੇਜ ਉੱਤੇ ਮੌਣਦੀ॥ ੬੬ ॥
ਕਬਿੱਤ ॥ ਲੁੱਡਨ ਪੁਕਾਰੇ ਹੀਰਮੈਨੂੰ ਜਾਨੋ ਮਾਰੇ ਕਰੂ ਕੌਣ
ਛੁਟਕਾਰੇ ਕੋਊ ਭਰੂਨ ਗਵਾਹੀਆ ॥ ਹੀਰਹੈ ਮੁਤਾਣੀ ਮਾਰ
ਕੋਰੜੇਉਤਾਰੂਖੱਲਆਪ ਨੱਠਜਾਵੇਂ ਪਾਵੇਂ ਸਾਡੇ ਗਲਫਾਹੀਆਂ
॥ ਬਾਪ ਪਾਸ ਜਾਵੇ ਮੈਨੂੰ ਕੈਦਹੀਕਰਾਵੇ ਕੌਨ ਬੱਧਿਆਂ ਛੁਡਾਵੇ
ਘਰੀਂ ਹੈਨ ਬਾਦਸ਼ਾਹੀਆਂ ॥ ਹੀਲ ਕੇ ਪਰਾਣ ਜੇ ਛੁਡਾਵੇਂ
ਭਗਵਾਨਸਿੰਘਾਦੇਨਾਕੀ ਇਨਾਮ ਤੁਸਾਂ ਪੰਧਦਿਆਂ ਰਾਹੀਆਂ
॥ ੬੭ ॥ ਕਬਿੱਤ ॥ ਲੁੱਡਣ ਮਲਾਹ ਨੂੰ ਫੜਾਈ ਛਾਪ
ਰਾਂਝਣੇ ਨੇ ਕੌਨ ਗੱਲਾਂ ਜਾਕੇ ਪਾਸ ਹੀਰ ਦੇ ਸੁਣਾਉਂਦਾ ॥
ਵਾਸਤੇ ਰਸੂਲ ਦੇ ਕਬੂਲ ਮੀਆਂ ਬੋਲ ਸਾਡਾ ਕਰੀਂ ਨ
ਅਦੂਲ ਏਥੇ ਕੌਣ ਚੱਲ ਆਉਂਦਾ ॥ ਨੀਂਦਦੇ ਬਕੇਵੇਂ ਨੇ ਮੈਂ
ਮਾਰਕੇ ਮਨੂਰਕੀਤਾ ਤਾਂਹੀ ਮੀਆਂ ਲੁੱਡਣਾ ਮੈਂ ਵਾਸਤੇ ਹਾਂ

ਪਾਉਂਦਾ॥ ਝਵਕਅਰਾਮ ਜਾਉਂ ਕੱਟਭਗਵਾਨਸਿੰਘਾਪੁਛਦਾ ਨ ਕੋਊ ਕੌਣ ਆਧਾ ਕੇਹੜੇ ਥਾਉਂਦਾ॥ ੬੮ ॥ ਕਬਿੱਤ ॥ ਕਿਸੇ ਆਣ ਆਖਿਆ ਲਤਾੜੀ ਤੇਰੀ ਸੇਜ ਹੀਰੇ ਸੁੱਤਾ ਕੋਈ ਆਨਉੱਤੇ ਮੂਰਖ ਮਨੁੱਖਨੀ॥ ਜੀਉਂਦਾਕਿਮੋਯਾਮੈਨੂੰਏਤਨੀ ਮਲੂਮ ਨਹੀਂ ਤਾਣਕੇ ਦੁਪੱਟਾ ਤੇ ਲਪੇਟਿਆ ਹੈ ਮੁੱਖ ਨੀ॥ ਅਕੇ ਕੋਈਲੁੱਡਫਬਮੇਲੇਦਾ ਹੈ ਅੰਗਸਾਕ ਅਕੇਕਿਸੇਰਾਹੀਵੇ ਕਲੇਜੇ ਪੀੜਦੁੱਖਨੀ ॥ ਪਾਸਜਾਕੇ ਪੁੱਛ ਕੌਨਹੁੰਦਾ ਭਗਵਾਨ ਸਿੰਘਾ ਸੇਜਉੱਤੇਸੁੱਤੇਦੀ ਗਵਾਹੀਦੇਣਹੁੱਖਨੀ॥੬੯॥ਕਬਿੱਤ ॥ ਸੁਣਦਿਆਂਹੀਸਾਰਅੰਗਿਆਰਵਾਂਗੂ ਭਖ ਗਈਆਂ ਦਿਲੋਂ ਹੋਈ ਚਾਰਅੱਖੀਹੋਗਈਆਂ ਜਿਉਂ ਡਾਇਣਾਂ॥ ਚੈਦੇਨੈਂਦੇਮਾਨੋ ਨਾਲ ਹੀਰਦੇ ਤਿਆਰਹੋਈਆਂ ਰੰਗੀਰੰਗੀਲੀਗੂਜਰੀ ਅਨੋਖੀ ਚਾਰੇ ਨਾਇਣਾਂ॥ ਠਾਕੁਰੀ ਬਨਿ ਆਣੀਤੇਤਖਾਣੀਕਾਨੂੰ ਸਾਥ ਹੋਈ ਹੋਰ ਨਾਲ ਚੱਲੀਆਂ ਸੀ ਰਾਇਣਾਂ ਭਰਾਇਣਾਂ॥ ਸੁੱਖੀ ਕੁੜੀ ਤੇਲੀਆਂਦੀ ਸੱਦੇ ਵਾਹੋ ਡੂਮਣੀਨੂੰ ਬੰਨ੍ਹਕੇ ਪਰੇਟ ਫੇਰ ਆਈਆਂਗੁਸਾਇਣਾਂ॥ ਰੋੜੀਤੇਗੁਲਾਬੀਹੈਮਤਾਬੀਭਗਵਾਨ ਸਿਘਾਅੱਮੇ ਸੇਬੇਟੀਆਂਜੇਦੋਵੇਂਹਲਵਾਇਣਾਂ॥੭੦॥ਕਬਿੱਤ ॥ ਬਾਮ੍ਹਣੀਨਰੈਣੀਮਾਰੇ ਸੈਨਤਾਂ ਮੁਨਿਆਰੀਆਂਨੂੰਚਲੋਸਾਈਂ ਵੱਖੀਓ ਜਟੇਟੀ ਹੀਰ ਸੱਦਦੀ॥ ਸੱਮੋ ਚਮਿਆਰੀ ਤੇ ਗੜੱਪੋ ਚੂੜ੍ਹੀ ਸਾਥ ਹੋਈ ਉੱਤੇਵਿੱਟੀਚਾਦਰਨਕਿਸੇਤਾਈਂ ਬਦਦੀ ॥ ਫੱਫੋ ਘੁਮਿਆਰੀ ਨਾਲ ਉੱਠ ਕੇ ਤਿਆਰ ਹੋਈ ਚਲੋਨੀ ਮਹੇਲੀਓ ਤਸਾਡੇ ਸੰਗ ਲੱਗਦੀ॥ ਦਾਨੀ ਭਰਵਾਨੀ ਤੀਜੀ

ਭਾਨੀ ਭਗਵਾਨਸਿੰਘਾਦੱਲੀ ਸੁਣਿਆਣੀਖੇਮਕੌਰ ਭਾਰੇ ਕੱਦ
ਦੀ ॥ ੭੧ ॥ ਕਬਿੱਤ ॥ ਰਾਮਦੇਈ ਭਾਬਗੀ ਅਨੋਖੀ ਰੱਖੀ
ਮਾਪਿਆ ਨੇ ਸਈਆਨੇ ਬੁਲਾਈਸੁੱਤੀਸੇਜ ਉੱਤੋਂ ਜਾਇਕੇ॥
ਕੌੜੀ ਮੁਨਿਆਰੀ ਵੱਸਪਈ ਸੱਸ ਸਾਹੁਰਿਆਂਦੇ ਤੁਸੀਂ ਅੱਗੇ
ਚੱਲੋ ਆਈ ਰੋਟੀਆਂਪਕਾਇਕੇ ॥ ਦਾਖਾਂਵਨਜਾਰੀਹੱਥ ਜੋੜੇ
ਖੜੀਸਾਰੀਆਂਨੂੰ ਰਾਮਦੀ ਸੁਗੰਦ ਮੈਨੂੰ ਚਲਣਾ ਜਗਾਇਕੇ ॥
ਕੱਮੋ ਕਸ਼ਮੀਰਨ ਪੁਕਾਰੇ ਭਗਵਾਨਸਿੰਘਾ ਮੈਨੂੰ ਛੱਡ ਗਈਆ
ਤਾਂ ਅਫ਼ੀਮ ਮਰੂ ਖਾਇਕੇ ॥ ੭੨ ॥ ਕਬਿੱਤ ॥
ਬੇਗਮ ਲੁਹਾਰੀਕਹੇ ਬੁਧਾਂ ਖਤਰਾਣੀਤਾਈਂ ਉੱਠਕੇ ਸਵੇਰੇ
ਵੇੜ੍ਹੇ ਗੁਜਰਾਂਦੇ ਜਾਵਣਾ ॥ ਸੰਦਕੇ ਮੁਕਾਬਰਾਂਨੂੰਕਾਕੋਵਲਦੌੜ
ਜਾਈਂ ਫੇਰ ਤੁਸਾਂ ਰਲ ਮਿਲ ਮੇਰੇ ਪਾਸ ਆਵਣਾ ॥ ਹੋਇਕੇ
ਅਕੱਠੀਆਂ ਕਲਾਲਾਂਵੱਲ ਚੱਲਣਾਜੇਚੱਲਕੇ ਜਰੂਰ ਮਾਂਹਕੌਰ
ਨੂੰ ਬੁਲਾਵਣਾ ॥ ਭੋਲੀ ਕੁਰਬਾਨਨੀਬਤਾਵੇ ਭਗਵਾਨਸਿੰਘਾ
ਸਾਡੇ ਅਗਵਾੜਤੁਸਾਂ ਬਿਲਕੁਲ ਆਵਣਾ ॥ ੭੩ ॥ ਕਬਿੱਤ
॥ ਸੋਭੀ ਭੜਭੂੰਜੀ ਨਾਲ ਨਟਨੀਆਂਦੇਖੇਡਦੀ ਸੀ ਆਖਿਆ
ਰਤਨਕੌਰਮੇਰੀਸੁਨੀਂਬਾਤਨੀ ॥ ਜੰਨਤਪਠਾਣੀ ਮੁਗ਼ਲਾਣੀ
ਮਲਾਗੀਰਸੋਹੇਡੋਗਰਾਂਦੀ ਨਾਨਕੀ ਜੋ ਬੜੀਮੀਅਫ਼ਾਤਨੀ ॥
ਰਾਮਕੁਰੀਦਰਜ਼ੀਆਂਦੀਬੈਠੀਸੀ ਮੁਸੱਵਰਾਂਦੇਸਦਾ ਸੁਖਦੇਈ
ਨਾਲ ਖੇਡੇ ਦਿਨੇ ਰਾਤ ਨੀ ॥ ਹੈਬਾਂ ਪਖੀਵਾਲਨੀ ਬਤਾਵੇ
ਭਗਵਾਨਸਿੰਘਾ ਸਾਡੇ ਵਲ ਆਉਨਾਤੁਸੀ ਬੰਨ੍ਹਕੇ ਜਮਾਤਨੀ
॥ ੭੪ ॥ ਕਬਿੱਤ ॥ ਰਨੀ ਪਿਆਰੀ ਕਹੇ ਕੰਜਰੀ ਕਬੂਤਰੀ

ਨੂੰ ਮੈਨੂੰ ਮੇਰਾਂ ਭਾਗਣ ਨੂੰ ਸੱਦਣਾਜ਼ਰੂਰ ਨੀ॥ ਮੇਰਾ ਘਰ ਰੌਜੀਦੇ ਗਵਾਂਢ ਕੋਠਾਲੱਗਦਾਹੈ ਹੇਠਦੀ ਜੇਆਵੇਂ ਤਾਂਹੈਬਾਟ ਬੜੀਦੂਰਨੀ ॥ ਭਾਰਜਾਦੀ ਪੌੜੀਚੜ੍ਹਪੁਛਨਾਨਿਹਾਲੀਪਾਸੋਂ ਪੇਰਨੀਪਿਆਰੀਕਿੱਥੇਵੱਸਦੀ ਹਜ਼ੂਰਨੀ॥ ਲੋਕਜਿਵੇਂ ਜਾਨਦੇ ਨੀਤੈਨੂੰ ਭਗਵਾਨਸਿੰਘਾ ਤਿਵੇਂ ਘਰਮੇਰਾਪਿੰਡਵਿੱਚ ਮਸ਼ਹੂਰ ਨੀ॥ ੭੫ ॥ ਕਬਿੱਤ ॥ ਕਰਮੈਂ ਧਰਮੈਂ ਜੀਉਨੀ ਖ਼ੁਸ਼ਾਲੀ ਪਾਸ ਬੈਠੀਆਂਸੀ ਸੁਖਾਂ ਜੀਵੀ ਜੈਣੀ ਬੰਨ੍ਹ ਪਾਸ ਆਈਆਂ ਚੱਲਕੇ ॥ ਆਪਦੀਸਲਾਹਦੱਸੋਚਲਨਾਕਿਨਾਹਭੈਣੋਂ ਹੀਰ ਤਾਂ ਜਟੇਟੀਨੇਜ਼ਰੂਰਜਾਣਾਭੁਲਕੇ॥ ਆਪਦੀ ਸਲਾਹਦੱਸੋ ਚਲਨਾ ਹੈ ਕਿਸ ਵੇਲੇ ਚੱਲੋ ਸ਼ਤਾਬੀ ਰੂਪਾਂ ਬਾਂਦੀ ਤਾਈਂ ਘੱਲਕੇ॥ ਰੂਪਾਂਬਾਂਦੀਕੱਲੀ ਕਾਨ੍ਹੂੰਭੇਜਣੀਹੈ ਹੀਰਂਪਾਸ ਭਗਵਾਨਸਿੰਘਾ ਤੁਸੀ ਸੱਭੇ ਚੱਲੋ ਰਲਕੇ ॥ ੭੬ ॥ ਕਬਿੱਤ ॥ ਰਾਜਾਂ ਪੈਧੀ ਖੀਵਨੀਖ਼ਰਾਬਸਾਰੇਜੱਗਵਿਚੋਂ ਸੁਣਦਿਆਂਹੀ ਗੱਲਪਲ ਚਨ ਨਹੀਂ ਆਂਵਦੀ॥ਕੋਈਕਹੇਆਖਦੀਹਾਂਬਿਸ਼ਨੋਨਨਾਨਤਾਈਂ ਨਾਲੇਬਖ਼ਤਾਵਰਨੂੰਗੱਲਜਾਸੁਨਾਉਂਦੀ ॥ ਰਾਧੀ ਰਜਪੂਤਣੀ ਬਤਾਵੇ ਜੱਸਾਂ ਮਾਛਨੀ ਨੂੰ ਕੇਸਰ ਕਸੇਰਨੀ ਮਾਲਾਂ ਫਿਰੇ ਪਾਉਂਦੀ॥ਰਲਮਿਲਹੀਰਪਾਸਗਈਆਂਭਗਵਾਨਸਿੰਘਾਅੱਗੇ ਹੀਰਬੈਠੀ ਸਭਬਨਤਾਂਬਨਾਂਵਦੀ ॥ ੭੭॥ ਕਬਿੱਤ ॥ ਸੁਹੱਟੀ ਸੁਭਰਾਈਇੰਦੀਪੁਛਣਾਪਰੇਮਨਾਲਕਿਉਂਨੀਭੈਣੇਹੀਰੇਅਸੀਂ ਕਿਸ ਵੇਲੇ ਆਈਏ॥ ਗੋਖੀ ਪੰਨੋ ਅਤਰੀ ਖ਼ਮੋਸ਼ ਹੋਕੇ ਬੈਠ ਗਈਆਂ ਕਿਉਂਕਿ ਸੱਈਏ ਹੀਰੇ ਅਸੀਂ ਕੰਮਨਾਗਵਾਈਏ॥

ਰੱਤੇ ਫੱਤੇ ਸਾਝੇ ਕਹੇ ਨਾਇਕਾਂ ਲਲਾਰਨਨੂੰ ਕਿਉਂਨੀ ਸਈਏ
ਹੀਰੇ ਸਾਡਾਕਾਰਜਬਣਾਈਏ॥ ਕ੍ਰਿਸ਼ਨਦੇਈਭਾਟੜੀ ਬਤਾਵੇ
ਭਗਵਾਨਸਿੰਘਾਹੋਵੇਜੇਹੁਕਮਤਾਂਘਰਾਂਦੇਵੱਲ ਜਾਈਏ ॥੭੮॥
ਕਬਿੱਤ ॥ ਹੱਸਕੇ ਜਟੇਟੀ ਹੀਰ ਆਖਦੀ ਹੈ, ਸਾਰੀਆਂ ਨੂੰ
ਆਪਣੇਫ਼ਿਕਰਨਾਲਤੁਸਾਂਨੇ ਹੀਆਉਣਾ॥ਉੱਠਕੇਸਵੇਰੇਤੁਸੀਂ
ਮੇਰੇ ਪਾਸ ਖ਼ਾਸਆਵੋ ਪੂਣੀਆਂ ਚਰਖੜੇਨੂੰ ਹੱਥਨਲਗਾਉਣਾ
॥ ਰਲਮਿਲ ਸਾਰੀਆਂ ਸਹੇਲੀਆਂਨੇ ਗਾਲ੍ਹ ਖਾਧੀ ਵੀਰਦੀ
ਸੁਗੰਦ ਛੰਦ ਕਿਸੇਨੇ ਜੇ ਪਾਉਣਾ॥ ਹੀਰਪਾਸੋਂ ਪੁੱਛਕੇ ਸਲਾਹ
ਭਗਵਾਨਸਿੰਘਾਉਠਗਈਆਂਸਭਘਰਾਂ ਹੋਣਜਿਉਂ ਸਾਉਣਾ
॥੭੯॥ ਕਬਿੱਤ॥ ਹੀਰਜਾਂਜਗਾਈਸੁੱਤੀਰੰਗਲੇਪਲੰਘਉੱਤੋਂ
ਮਾਰਦੀ ਮਰੋੜੇਕੱਚੀਨੀਂਦ ਨ ਜਗਾਓਨੀ॥ ਹੁਣੇਆਈਚੈਨ
ਰੈਨਜਾਗਕੇ ਵਿਹਾਨੀ ਮੇਰੀ ਵਾਸਤੈ ਰਸੂਲ ਦੇ ਅਟਕ ਪਲ
ਜਾਓ ਨੀ ॥ ਇੰਦਵਾਲੇ ਚਾਨਣੇ ਮਲੂਮ ਪਰਭਾਤ ਹੋਵੇ ਰਾਤ
ਘੜੀ ਚਾਰ ਤੁਸੀ ਜ਼ਰਾ ਸਸਤਾਓਨੀ॥ ਹੀਰਨੇਸੁਣਾਇਆਹੈ
ਜਵਾਬ ਭਗਵਾਨ ਸਿੰਘਾ ਡੇਉਢੀ ਦੇ ਵਿੱਚ ਜਾਕੇ ਆਸਨ
ਲਗਾਓ ਨੀ॥ ੯੦ ॥ ਕਬਿੱਤ ॥ ਆਨਕੇ ਮੁਕਾਮ ਮੁੜ
ਕੀਤਾਹੈਸਹੇਲੀਆਂਨੇ ਬਾਂਦੀ ਤਾਂਈ ਸੱਦੇ ਹੀਰ ਮੰਗੇ ਪਾਣੀ
ਨ੍ਹਾਵਣਨੂੰ॥ ਗਹਣਿਆਂਦੀ ਪਟਾਰੀ ਤੇ ਸੰਦੂਕ ਰੰਗੇ ਬਸਤ੍ਰਾਂ
ਦਾ ਪਾਸ ਰਖਵਾਏ ਹੀਰਅੰਗਦੇ ਲਗਾਉਣ ਨੂੰ॥ ਤੇਲ ਆਟਾ
ਜਵਾਂਦਾ ਤਿਆਰ ਬਾਂਦੀ ਰੱਖਿਆ ਸੀ ਹੀਰਦੇ ਸਰੀਰਸਾਬ
ਵੱਟਨਾ ਮਲਾਉਣ ਨੂੰ॥ ਮੁਸ਼ਕ ਵਾਲਾ ਡੱਬਾ ਚਾ ਮੰਗਾਇਆ

ਪਰ ਅਪਨੇ ਦਿਲਦੀ ਦੱਸ ਹਕੀਕਤ ਕੀ ਕੁਝ ਕਰੇਂ ਕਮਾਵੇਂ
ਕਹਿੰਦੀ ਇਸ਼ਕ ਤੇਰੇ ਵਿਚ ਸ਼ਾਹਾ ਹੋਈ ਮੈਂ ਦੀਵਾਨੀ
ਦੱਮਾਂ ਬਾਝ ਗ਼ੁਲਾਮ ਤੇਰੀ ਮੈਂ ਹੋਈ ਦੋਹੀਂ ਜਹਾਨੀਂ
ਕਸਮ ਖ਼ੁਦਾ ਦੀ ਤੂੰ ਹੈਂ ਮੇਰਾ ਯਾਰ ਪਿਆਰਾ ਸੰਗੀ
ਦੇਹ ਲਿਬਾਸ ਮੈਨੂੰ ਹੁਨ ਕੋਈ ਮੈਂ ਹਾਂ ਬੈਠੀ ਨੰਗੀ
ਅਸਲੀ ਰਖਤ ਹੁਸਨਬਾਨੋਂ ਦਾ ਸ਼ਾਹ ਬਹਿਰਾਮ ਸੰਭਾਲੇ
ਹੋਰ ਲਿਬਾਸ ਜ਼ਰੀ ਦਾ ਉਸ ਨੂੰ ਪਾਵੇ ਚਾ ਦੁਆਲੇ
ਰਲ ਮਿਲ ਬੈਠ ਗਏ ਮੁੜ ਦੋਵੇਂ ਯਾਰ ਪਿਆਰੇ ਜਾਨੀ
ਆਸ਼ਕ ਤੇ ਮਾਸ਼ੂਕ ਅਕੱਠੇ ਸੂਰਤ ਦੇ ਲਾਸਾਨੀ
ਨਾਲ ਖੁਸ਼ੀ ਦੇ ਰਲ ਮਿਲ ਬੈਠੇ ਦੋਵੇਂ ਇਕ ਵਲ ਹੋਕੇ
ਹੁਸਨਬਾਨੋਂ ਨੇ ਸ਼ਾਹਜ਼ਾਦੇ ਨੂੰ ਆਖ ਸੁਨਾਯਾ ਰੋਕੇ
ਡਾਢਾ ਖੌਫ਼ ਆਯਾ ਇਕ ਮੈਨੂੰ ਸੁਨ ਤੂੰ ਯਾਰ ਪਿਆਰੇ
ਓਹ ਹੈ ਮੁਸ਼ਕਲ ਸਿਰ ਸਾਡੇ ਤੇ ਜੇ ਰੱਬ ਖ਼ੈਰ ਗੁਜ਼ਾਰੇ
ਦੇਵ ਸੁਫੈਦ ਸੁਨੇ ਜਿਤ ਵੇਲੇ ਏਹ ਪਰੀਤ ਅਸਾਡੀ
ਗ਼ੈਰਤ ਦੀ ਅੱਗ ਦਿਲ ਉਸਦੇ ਨੂੰ ਭੜਕ ਲੱਗੇਗੀ ਡਾਢੀ
ਹੱਸਨ ਖੇਡਨ ਖ਼ੁਸ਼ੀ ਅਸਾਡੀ ਜਿਸ ਵੇਲੇ ਉਸ ਡਿੱਠੀ
ਨਾਲ ਗ਼ਜ਼ਬ ਦੇ ਮਾਰਗ ਤੈਨੂੰ ਲਾਹਕੇ ਖੱਲ ਅਪੁੱਠੀ
ਬਹੁਤੀ ਮੁੱਦਤ ਦਾ ਆਸ਼ਕ ਓਹ ਭੀ ਮੇਰੇ ਉੱਤੇ
ਰਾਤੀ ਦਿਨੇ ਅਰਾਮ ਨਾ ਉਸਨੂੰ ਆਵੇ ਬੈਠੇ ਸੁੱਤੇ
ਅੱਗੇ ਸੀ ਏਹ ਜ਼ਿਮੀਂ ਹਮੇਸ਼ਾ ਜੰਗਲ ਬਰਵਰ ਸਾਰੀ
ਏਹ ਚਸ਼ਮਾਂ ਪਾਣੀ ਦਾ ਆਹਾ ਜੰਗਲ ਦੇ ਵਿਚ ਜਾਰੀ

ਅਸੀਂ ਹਮੇਸ਼ਾਂ ਜੰਗਲ ਦੇ ਵਿੱਚ ਰਲ ਮਿਲ ਦਾ ਚਾਰੇ
ਨ੍ਹਾਵਣ ਨੂੰ ਨਿਤ ਆਂਵਦੀਆਂ ਸਾਂ ਏਸ ਤਲਾ ਕਿਨਾਰੇ
ਅਸਾਂ ਅਜਿਹੇ ਜੰਗਲ ਦੇ ਵਿੱਚ ਜਾਂ ਇਹ ਚਸ਼ਮਾ ਡਿੱਠਾ
ਬਹੁਤ ਮੁਆਫ਼ਕ ਆਯਾ ਸਾਡੇ ਪਾਣੀ ਠੰਡਾ ਮਿੱਠਾ
ਦੇਊ ਤਾਂਈਂ ਫਿਰਰੂਪ ਅਸਾਡਾ ਇਕਦਿਨ ਨਜ਼ਰ ਪਿਆਸੀ
ਸਭਨਾਂ ਥੀਂ ਓਹ ਮੇਰੇ ਉੱਤੇ ਆਸ਼ਕ ਹੋ ਗਿਆ ਸੀ
ਏਹ ਸਭ ਮੇਰੇ ਕਾਰਨ ਉਸਨੇ ਰੰਗ ਮਹੱਲ ਬਨਾਏ
ਕਈ ਕੋਹਾਂ ਇਸ ਹੌਜ਼ ਕਿਨਾਰੇ ਟੇ ਬਾਗ਼ ਲਗਾਏ
ਪਰ ਏਹ ਮਹਿਲ ਬਗੀਚੇ ਉਸਦੇ ਏਹੀ ਹਿਕਮਤ ਆਹੀ
ਮੇਰੇ ਪਕੜਨ ਕਾਰਨ ਉਸਨੇ ਖੂਬ ਬਨਾਈ ਫਾਹੀ
ਆਤਸ਼ ਇਸ਼ਕ ਮੇਰੇ ਦੀ ਅੰਦਰ ਰਾਤ ਦਿਨੇ ਹੈ ਜਲਦਾ
ਪਰ ਮੇਰੇ ਉੱਤੇ ਹਰ ਗਿਜ਼ ਉਸਦਾਵੱਸ ਨਹੀਂ ਕੁਝ ਚਲਦਾ
ਹਰਦਮ ਤਲਬ ਮੇਰੀ ਵਿੱਚ ਰਹਿੰਦਾ ਓਹ ਮਲਊਨ ਮਕਾਰਾ
ਪਰ ਦੂਰ ਖਲੋਕੇ ਹੁਸਨ ਮੇਰੇ ਵਲ ਕਰਦਾ ਨਿਤ ਨਜ਼ਾਰਾ
ਕਦੀ ਕਦੀ ਓਹ ਚੋਰੀ ਚੋਰੀ ਦੇਖੇ ਆਨ ਅਗੇਰੇ
ਮੇਰੇ ਪਕੜਨ ਦੇ ਓਹ ਕਰਦਾ ਹੀਲੇ ਮਕਰ ਬਥੇਰੇ
ਜਦ ਓਹ ਤਰਫ਼ ਮੇਰੀ ਹੈ ਕਰਦਾ ਹੀਲੇ ਸ਼ੌਕ ਅਜਾਰੀ
ਮੈਂ ਉਡ ਜਾਂਦੀ ਸੈ ਕੋਹਾਂ ਦੇ ਪਲ ਵਿਚ ਮਾਰ ਉਡਾਰੀ
ਹੁਣ ਓਹ ਪਕੜ ਲਵੇਗਾ ਮੈਨੂੰ ਕਰੇ ਜਿਵੇਂ ਦਿਲ ਚਾਹੇ
ਪਰ ਤੈਨੂੰ ਮਾਰ ਸੁੱਟੇਗਾ ਜ਼ਾਲਮ ਪਲ ਵਿੱਚ ਦੇਕੇ ਫਾਹੇ
ਕਿਆ ਜਾਣਾਂ ਓਹ ਕੈਦ ਕਰੇਗਾ ਮੈਨੂੰ ਕੇਹੜੀ ਜਾਈਂ

ਤੈਨੂੰ ਭੀ ਓਹ ਛੱਡੇ ਨਾਹੀਂ ਕਰਸੀ ਖ਼ੂਨ ਅਜਾਈਂ
ਇਕ ਮੈਨੂੰ ਗ਼ਮ ਤੇਰਾ ਲੱਗਾ ਏਹ ਹੁਨ ਸਭ ਥੀਂ ਬਹੁਤਾ
ਮੇਰੇ ਪਿੱਛੇ ਜਾਨ ਤੇਰੀ ਨੂੰ ਏਹ ਤਸਦੀਆ ਪਹੁਤਾ
ਦੂਜਾ ਗ਼ਮ ਏਹ ਜਾਣਾ ਹੁਨ ਮੈਂ ਵਿਓ ਵੀ ਕੈਦੀ ਹੋਵਾਂ
ਕਿਆ ਜਾਨਾਂ ਕਿਆ ਵਰਤਗ ਮੈਨੂੰ ਏਸ ਕਾਰਨ ਮੈਂ ਰੋਵਾਂ
ਸ਼ਾਹ ਬਹਿਰਾਮ ਪਰੀ ਨੂੰ ਕਹਿਆ ਨਾ ਕਰ ਖ਼ਤਰਾ ਕੋਈ
ਦੇਵ ਸੁਫ਼ੇਦ ਕਰੇਗਾ ਓਹੋ ਜੋ ਮੈਂ ਆਖਾਂ ਸੋਈ
ਓਹ ਆਸ਼ਕ ਹੈ ਮੇਰੇ ਉੱਤੇ ਸਭ ਕੁਛ ਸਦਕੇ ਕਰਦਾ
ਜਾਨ ਕਰੇ ਕੁਰਬਾਨ ਮੇਰੇ ਤੋਂ ਸ਼ੌਕ ਮੇਰੇ ਵਿੱਚ ਮਰਦਾ
ਜੇ ਮੈਂ ਰਾਜੀ ਹੋਕੇ ਇਕਦਮ ਉਸਦੇ ਨਾਲ ਨਾ ਕੂਆਂ
ਤੜਪ ਤੜਪ ਪੈਂਦਾ ਵਿੱਚ ਗ਼ਸ਼ ਦੇ ਰੋ ਰੋ ਪਾਂਦਾ ਹੂਆਂ
ਇਹ ਗੱਲ ਸੁਨਕੇ ਹੁਸਨਬਾਨੋਂ ਦਾ ਜੀ ਖੁਸ਼ੀ ਵਿੱਚ ਆਦਾ
ਸ਼ਾਹ ਬਹਿਰਾਮ ਤਾਈਂ ਉਸ ਅੱਗੋਂ ਏਹ ਫ਼ਰੇਬ ਸਖਾਯਾ
ਦੇਵ ਸੁਫੈਦ ਆਵੇ ਜਿਸ ਵੇਲੇ ਮੁੜਕੇ ਓਹ ਸਫ਼ਰ ਥੀਂ
ਤੂੰ ਚੁਪ ਕਰਕੇ ਲੈਮਾਂ ਪੈਕੇ ਮਾਰੀਂ ਆਹ ਜਿਗਰ ਥੀਂ
ਨਾ ਕੁਛ ਖਾਵੀਂ ਨਾ ਕੁਛ ਪੀਵੀਂ ਰੋਵੀਂ ਕਰ ਕਰ ਜ਼ਾਰੀ
ਜੇ ਸੌ ਵਾਰ ਬੁਲਾਵੇ ਤੈਨੂੰ ਨਾ ਬੋਲੀਂ ਇਕ ਵਾਰੀ
ਓੜਕ ਜਾਂ ਓਹ ਤੇਰੇ ਅੱਗੇ ਇਜਜ਼ ਨਿਆਜ਼ ਕਰੇਗਾ
ਕਸਮਾਂ ਕਰ ਕਰ ਪੁੱਛੇ ਤੈਨੂੰ ਤੇਰਾ ਜੀ ਧਰੇਗਾ
ਜਾਂ ਸੁਲੇਮਾਨ ਪੈਗ਼ੰਬਰ ਦੀ ਓਹ ਕਸਮ ਕਰੇਗਾ ਬੋਲੀਂ
ਅੱਵਲ ਕਸਮ ਕਰਾਕੇ ਉਸਨੂੰ ਫੇਰ ਹਕੀਕਤ ਫੋਲੀਂ

ਕਸਮ ਕਰੇ ਪੈਗੰਬਰ ਦੀ ਜਾਂ ਦਿਲ ਥੀਂ ਤਾਬਿਆ ਹੋਕੇ
ਮੈਨੂੰ ਮੰਗ ਲਈਂ ਉਸ ਪਾਸੋਂ ਉਸ ਵੇਲੇ ਤੂੰ ਰੋਕੇ
ਜੇ ਓਹ ਹੈ ਆਸ਼ਕ ਤੇਰੇ ਤੇ ਤੇਰਾ ਹੁਕਮ ਨ ਮੋੜੇ
ਤੇਰੀ ਮੇਰੀ ਪ੍ਰੀਤ ਪਿਆਰੀ ਹਰਗਿਜ਼ ਦਿਲੋਂ ਨ ਤੋੜੇ
ਆਪਸ ਦੇ ਵਿੱਚ ਰਲਮਿਲ ਦੋਹਾਂ ਜਾਂ ਏਹ ਮਤਾ ਪਕਾਯਾ
ਦੇਵ ਸੁਫੈਦ ਸਫ਼ਰ ਥੀਂ ਮੁੜਕੇ ਸੁਨਿਆ ਓਨ੍ਹਾਂ ਆਯਾ
ਲੈ ਸੁਗਾਤਾਂ ਤੇ ਸੌ ਤੁਹਫ਼ੇ ਜੋ ਚੰਗਾ ਮਨ ਭਾਯਾ
ਸਭ ਕੁਝ ਖ਼ਾਤਰ ਸ਼ਾਹਜ਼ਾਦੇ ਦੀ ਲੈ ਕੋਹਕਾਫ਼ੋਂ ਆਯਾ
ਘੋੜੇ ਜੋੜੇ ਕਈ ਪੁਸ਼ਾਕਾਂ ਹੋਰ ਅਜਾਇਬ ਚੀਜ਼ਾਂ
ਦੱਸ ਨ ਸੱਕੇ ਕੀਮਤ ਕੋਈ ਜੇ ਸੈ ਕਰੇ ਤਮੀਜ਼ਾਂ
ਲੈ ਤੋਹਫ਼ੇ ਮਿਲਨੇ ਨੂੰ ਆਇਆ ਕਰਕੇ ਵੱਡਾ ਚਾਲਾ
ਅੱਗੋ ਕਿਆ ਵੇਖੇ ਸ਼ਾਹਜ਼ਾਦਾ ਪਿਆ ਹੋਯਾ ਬੁਰੇ ਹਾਲਾ
ਨਾ ਕੁਝ ਖਾਂਦਾ ਨਾ ਕੁਝ ਪੀਂਦਾ ਰੋਂਦਾ ਉੱਭੇ ਸਾਹੀਂ
ਮਿਨਤਾਂ ਕਰ ਕਰ ਦੇਖ ਬੁਲਾਵੇ ਹਰਗਿਜ਼ ਬੋਲੇ ਨਾਹੀਂ
ਹਾਲਤ ਦੇਖ ਸ਼ਾਹਜ਼ਾਦੇ ਵੱਲੋਂ ਦੇਵ ਗ਼ਜ਼ਬ ਵਿੱਚ ਆਯਾ
ਦੇਓ ਪਰੀਆਂ ਥੀਂ ਪੁੱਛਣ ਲੱਗਾ ਇਸਨੂੰ ਕਿਸ ਦੁਖਾਯਾ
ਯਾਰ ਪਿਆਰੇ ਮੇਰੇ ਤਾਈਂ ਦੱਸੋ ਕਿਸ ਦੁਖ ਦਿੱਤਾ
ਪਾੜਾਂ ਪੇਟ ਲਵਾਂ ਹੁਨ ਬਦਲਾ ਵੱਢਾਂ ਉਸਦਾ ਪਿੱਤਾ
ਕਿਆ ਤਕਸੀਰ ਕਿਸੇ ਥੀਂ ਇਸਦੀ ਖ਼ਿਦਮਤ ਅੰਦਰ ਹੋਈ
ਯਾ ਇਸ ਨਾਲ ਕਿਸੇ ਹੈ ਕੀਤੀ ਵੱਡੀ ਬੇਅਦਬੀ ਕੋਈ
ਕਸਮਾਂ ਖਾਧੀਆਂ ਦੇਵਾਂ ਪਰੀਆਂ ਕਿਆ ਤੇਫ਼ੀਰ ਅਸਾਡੀ

ਬਾਦਸ਼ਾਹਾਂ ਦੀ ਕਰੇ ਬੇਅਦਬੀ ਕੌਨ ਕੋਈ ਅਪਰਾਧੀ
ਨਾ ਤਕਸੀਰ ਹੋਈ ਕੋਈ ਸਾਥੋਂ ਨਾ ਦਿਲ ਰੰਜ ਰਹਿਆਸੀ
ਪਰ ਇਕ ਦਿਨ ਦੂਜੇ ਬਾਗ ਤੁਸਾਡੇ ਅਪਨੇ ਆਪ ਗਿਆ ਸੀ
ਜਾਂ ਫਿਰ ਮੁੜਕੇ ਬਾਗੋਂ ਆਇਆ ਡਿੱਠਾ ਅਸਾਂ ਅਜ਼ਾਰੀ
ਦਿਲਦੀ ਬੇਦਨ ਨਾ ਕੁਛ ਦੱਸੇ ਕਰਦਾ ਗਿਰੀਆ ਜ਼ਾਰੀ
ਫਿਓ ਪਰੀਆਂ ਦੀ ਹੋਈ ਖ਼ਲਾਸੀ ਛੁੱਟੇ ਇਸ ਤਕਸੀਰੋਂ
ਡਿੱਠਾ ਹਾਲ ਸ਼ਾਹਜ਼ਾਦੇ ਮੰਦਾ ਗਿਆ ਅਰਾਮ ਸਰੀਰੋਂ
ਮਿੰਨਤਾਂ ਆਜਜ਼ੀਆਂ ਕਰ ਪੁਛਦਾ ਹੇ ਓ ਮਿੱਤ੍ਰ ਪਿਆਰਾ
ਏਹ ਕੀ ਹੋਯਾ ਜਾਨ ਤੇਰੀ ਨੂੰ ਦੱਸ ਕੀ ਕਰਾਂ ਮੈਂ ਚਾਰਾ
ਮੈਨੂੰ ਜਾਨ ਪਵੇ ਵਿਚ ਜੁੱਸੇ ਹੁਸਨ ਤੇਰਾ ਜਦ ਤੱਕਾਂ
ਅੱਖੀਂ ਅੱਗੇ ਏਹ ਦੁਖ ਤੇਰਾ ਹਰਗਿਜ਼ ਸੈਹ ਨਾ ਸੱਕਾਂ
ਏਹ ਕੀ ਤਸੀਆ ਪਹੁੰਚਾ ਤੈਨੂੰ ਮੈਨੂੰ ਦੱਸ ਸ਼ਤਾਬੀ
ਕੇਹਾ ਦਰਦ ਲੱਗਾ ਤਨ ਤੇਰੇ ਏਹ ਕੇਹੀ ਬੇਤਾਬੀ
ਜੇ ਦਿਲ ਤੇਰਾ ਗਿਆ ਕਿਸੇ ਤੇ ਹਾਲ ਕਹੁ ਮੁਝ ਅੱਗੇ
ਖਿਨ ਵਿਚ ਆਨ ਕਰਾਂ ਓਹ ਹਾਜ਼ਰ ਹਰਗਿਜ਼ ਦੇਰ ਨ ਲੱਗੇ
ਜੇ ਅਜ਼ਾਰ ਹੋਇਆ ਕੁਛ ਤੈਨੂੰ ਕਰਾਂ ਸਵੇਰੇ ਦਾਰੂ
ਦੂਰ ਹੋਵੇਗੀ ਇਕਸ ਘੜੀ ਵਿਚ ਵੱਡੀ ਜ਼ਹਿਮਤ ਮਾਰੂ
ਦੇਵ ਪਰੀ ਇਨਸਾਨ ਜੇ ਕੋਈ ਭਾਵੇਂ ਕਿੱਥੇ ਹੋਵੇ
ਕਿਆ ਤਾਕਤ ਵਿਚ ਖ਼ਿਦਮਤ ਤੇਰੀ ਨਾ ਹਥ ਬੰਨ੍ਹ ਖਲੋਵੇ
ਜਾਂ ਡਿੱਠੀ ਸ਼ਾਹਜ਼ਾਦੇ ਨੇ ਫਿਰ ਬਹੁਤ ਵਡੀ ਮਿਹਰਬਾਨੀ
ਕਹਿੰਦਾ ਕਹਾਂ ਹਕੀਕਤ ਤਾਂ ਜੇ ਕਸਮ ਕਰੇਂ ਸੁਲੇਮਾਨੀ

ਕਸਮ ਕਰੇਂ ਸੁਲੇਮਾਨ ਨਬੀ ਦੀ ਜੇ ਤੂੰ ਮੇਰੇ ਅੱਗੇ
ਓਹ ਮੁਰਾਦ ਮੇਰੀ ਮੈਂ ਜਾਨਾਂ ਤਾਂ ਮੈਨੂੰ ਹੱਥ ਲੱਗੇ
ਦੇਵ ਕਹਿਆ ਤੂੰ ਸੁਨ ਸ਼ਾਹਜ਼ਾਦੇ ਜੋ ਬਾਦਸ਼ਾਹੀ ਮੇਰੀ
ਦੌਲਤ ਮੁਲਕ ਖ਼ਜ਼ਾਨੇ ਫ਼ੌਜਾਂ ਸਭ ਕੁਝ ਤਾਬਿਆ ਤੇਰੀ
ਜੋ ਮੰਗੇਂ ਸੋ ਹਾਜ਼ਰ ਓਹੋ ਲਿਆਵਾਂ ਦੇਲ ਜਹਾਨੋਂ
ਭਾਵੇਂ ਮਸ਼ਰਕ ਮਗ਼ਰਬ ਹੋਵੇ ਲਿਆਵਾਂ ਚੜ੍ਹ ਅਸਮਾਨੋਂ
ਕਸਮ ਮੈਨੂੰ ਸੁਲੇਮਾਨ ਨਬੀ ਦੀ ਨਾ ਇਸ ਕੌਲੋਂ ਹਾਰਾਂ
ਜਾਨ ਚਾਹੇਂ ਤੇ ਓਹ ਭੀ ਹਾਜ਼ਰ ਸਿਰ ਤੇਰੇ ਤੋਂ ਵਾਰਾਂ
ਏਹ ਗੱਲ ਸੁਨਕੇ ਸ਼ਾਹਜ਼ਾਦੇ ਨੇ ਨਾਲ ਖੁਸ਼ੀ ਅੱਖ ਪਰਤੀ
ਦੱਸਣ ਲੱਗਾ ਹਾਲ ਹਕੀਕਤ ਜੋ ਸਿਰ ਉਸਦੇ ਵਰਤੀ
ਕਹਿੰਦਾ ਬਾਗ਼ ਨਵੇਂ ਦਾ ਇਕ ਦਿਨ ਸ਼ੌਕ ਮੇਰੇ ਮਨ ਆਇਆ
ਉਸਦਾ ਸੈਰ ਕਰਨ ਨੂੰ ਮੈਨੂੰ ਆਪ ਤੁਸਾਂ ਫ਼ਰਮਾਇਆ
ਸੈਰ ਕਰਦਿਆਂ ਓਸ ਚਮਨ ਵਿਚ ਇੱਕ ਪਰੀ ਮੈਂ ਡਿੱਠੀ
ਨਾਮ ਹੁਸਨਬਾਨੋਂ ਸੀ ਉਸਦਾ ਸੋਹਣੀ ਸੂਰਤ ਮਿੱਠੀ
ਐਸਾ ਜ਼ਾਲਮ ਹੁਸਨ ਪਰੀ ਦਾ ਕਿਆ ਮੈਂ ਦੱਸਾਂ ਤੈਨੂੰ
ਵੇਖਦਿਆਂਈਂ ਇਕ ਨਜ਼ਰ ਵਿੱਚ ਲੁੱਟ ਲਿਆ ਉਸ ਮੈਨੂੰ
ਡੰਗਿਆ ਮੈਨੂੰ ਹੁਸਨਬਾਨੋਂ ਦੀਆਂ ਜ਼ੁਲਫ਼ਾਂ ਕਾਲਿਆਂ ਨਾਗਾਂ
ਘਾਇਲ ਕੀਤਾ ਇਕ ਨਿਗਾਹ ਵਿੱਚ ਮਾਰ ਨੈਣਾਂ ਦੀਆਂ ਸਾਂਗਾਂ
ਸਬਰ ਅਰਾਮ ਹਰਾਮ ਮੇਰੇ ਤੇ ਨਾਂ ਮੈਨੂੰ ਕੁਝ ਸੁੱਝੇ
ਖਾਵਨ ਪੀਵਨ ਹੱਸਨ ਖੇਡਨ ਨਾਂ ਦਿਲ ਕਿਧਰੇ ਰੁੱਝੇ
ਓਹ ਪਰੀ ਜੇ ਬਖ਼ਸ਼ੇਂ ਮੈਨੂੰ ਤਾਂ ਮੈਂ ਪਲ ਵਿੱਚ ਜੀਵਾਂ

ਨਹੀਂ ਤਾਂ ਤੇਰੀਆਂ ਚਸ਼ਮਾਂ ਅੱਗੇ ਅਜ ਕੱਲ ਦੇਖ ਮਰੀਵਾਂ
ਸੁੰਦਰ ਰੂਪ ਹੁਸਨਬਾਨੋਂ ਦਾ ਜੇ ਦੀਦਾਰ ਨਾ ਪਾਵਾਂ
ਏਸੇ ਹਾਲ ਸੌਦਾਈ ਹੋਕੇ ਰੋ ਰੋ ਕੇ ਮਰ ਜਾਵਾਂ
ਦੇਵ ਮੁਫ਼ੈਦ ਤਾਈਂ ਏਹ ਸੁਣਕੇ ਹੋਸ਼ ਨ ਰਹੀਆ ਜ਼ੱਰਰਾ
ਗੁਸ਼ ਖਾ ਡਿੱਗ ਪਿਆ ਓਹ ਧਰਤੀ ਦੇ ਗਲ ਜਾਨ ਮੁਕੱਤਰਾ
ਆਪੇ ਮੈਂ ਕਹਿਆ ਸੀ ਤੈਨੂੰ ਬਾਗ਼ ਨਵੇਂ ਤੂੰ ਜਾਈਂ
ਇਕ ਦੋਘੜੀਆਂ ਉਸ ਵਿੱਚ ਬਹਿਕੇ ਮਨਨੂੰ ਤੂੰ ਪਰਚਾਈਂ
ਜਿਸ ਦੇ ਉੱਤੇ ਮੈਂ ਸਾਂ ਆਸ਼ਕ ਫਿਰਦਾ ਮਸਤ ਦੀਵਾਨਾ
ਤੂੰ ਭੀ ਓਸ ਸ਼ਮਾਂ ਦੇ ਉੱਤੇ ਜਲ ਹੋਇਓਂ ਪਰਵਾਨਾ
ਜੇ ਮੈਂ ਜਾਨਾਂ ਹੁਸਨਬਾਨੋਂ ਤੇ ਤੂੰ ਆਸ਼ਕ ਹੋ ਜਾਂਦਾ
ਓਸ ਚਮਨ ਦਾ ਨਾ ਮੈਂ ਤੈਨੂੰ ਹਰਗਿਜ਼ ਰਾਹ ਵਿਖਾਂਦਾ
ਜੇ ਕੋਈ ਨਾਮ ਹੁਸਨਬਾਨੋਂ ਦਾ ਲੈਂਦਾ ਮੇਰੇ ਅੱਗੇ
ਗੈਰਤ ਦੀ ਅੱਗ ਭੜਕੇ ਮੈਨੂੰ ਤੀਰ ਕਲੇਜੇ ਲੱਗੇ
ਤੁਧ ਜਦ ਇਸ਼ਕ ਹੁਸਨਬਾਨੋਂ ਦਾ ਮੈਨੂੰ ਆਖ ਸੁਣਾਇਆ
ਮੈਂ ਜਾਨਾਂ ਤੂੰ ਜਾਨ ਮੇਰੀ ਨੂੰ ਤੀਰ ਕਲੇਜੇ ਲਾਇਆ
ਐਪਰ ਮੈਨੂੰ ਤੇਰੇ ਜਿਹਾ ਨਾ ਕੋਈ ਹੋਰ ਪਿਆਰਾ
ਕਸਮ ਕੀਤੀ ਸੁਲੇਮਾਨ ਨਬੀ ਦੀ ਹੁਨ ਨਾ ਚੱਲੇ ਚਾਰਾ
ਮੈਂ ਤਾਂ ਬਖਸ਼ ਦਿਵਾਂਗਾ ਤੈਨੂੰ ਕਹੁ ਹੁਨ ਦਿਲੋਂ ਬਜਾਨੋਂ
ਪਰ ਓਹ ਨ ਰਾਜ਼ੀ ਹੋਗ ਤੇਰੇ ਤੇ ਮਸਤ ਹੁਸਨਦੀ ਬਾਨੋਂ
ਕਹਿੰਦਾ ਹੈ ਮੇਰੇ ਤੇ ਰਾਜ਼ੀ ਓਹ ਕੋਈ ਗਰਬ ਗਹੇਲੀ
ਮੈਂ ਓਹਦਾ ਓਹ ਮੇਰੀ ਹੋਈ ਦੋਸਤ ਰੰਗ ਰੰਗੀਲੀ।

ਸੁਨਕੇ ਪ੍ਰੀਤ ਦੋਹਾਂ ਦੀ ਮੁੜ ਓਹ ਦੇਵ ਖੁਸ਼ੀ ਵਿੱਚ ਆਯਾ
ਕਹਿੰਦਾ ਮੇਰੇ ਪਿੱਛੇ ਦੋਹਾਂ ਤੁਸਾਂ ਯਰਾਨਾ ਲਾਇਆ
ਪਰ ਹੁਨ ਹੋਇ ਮੁਬਾਰਕ ਤੈਨੂੰ ਓਹ ਪਰੀ ਐ ਬੇਲੀ
ਮੈਂ ਹੁਨ ਓਹ ਚਾ ਬਖਸ਼ੀ ਤੈਨੂੰ ਨਾਲੇ ਬਾਗ ਹਵੇਲੀ
ੲਹ ਗੱਲ ਕਹਿਕੇ ਸ਼ਾਹਜ਼ਾਦੇ ਨੂੰ ਦਿਓਨੇ ਪਕੜ ਉਠਾਯਾ
ਕੋਲ ਹੁਸਨਬਾਨੋਂ ਦੇ ਉਸ ਨੂੰ ਬਾਹੋਂ ਪਕੜ ਲਿਆਇਆ
ਹੱਥ ਹੁਸਨਬਾਨੋਂ ਦਾ ਫੜਕੇ ਉਸ ਦੇ ਹੱਥ ਫੜਾਇਆ
ਦੋਹਾਂ ਭਾਈਆਂ ਨਾਲ ਮੁਹੱਬਤ ਬਹਿਕੇ ਆਖ ਸੁਨਾਇਆ
ਏਸ ਚਮਨ ਵਿੱਚ ਰੰਗ ਮਹੱਲੀਂ ਵੱਸੋ ਕਰੋ ਬਹਾਰਾਂ
ਤਾਬਿਆ ਖ਼ਿਦਮਤ ਵਿਚ ਤੁਸਾਡੀ ਪਰੀਆਂ ਲੱਖ ਹਜ਼ਾਰਾਂ
ਏਹ ਗੱਲ ਕਹਿਕੇ ਬੱਧੀ ਹੱਥੀਂ ਦੇਵ ਖੜਾ ਹੋ ਅਰਜ਼ੀ
ਤੂੰ ਹੁਨ ਰਾਜੀ ਹੈਂ ਸ਼ਾਹਜ਼ਾਦੇ ਕੀ ਤੇਰੀ ਹੈ ਮਰਜ਼ੀ
ਕਹਿਆ ਸ਼ਾਹਜ਼ਾਦੇ ਤੇਰੇ ਉੱਤੇ ਲੂੰ ਲੂੰ ਮੇਰਾ ਰਾਜ਼ੀ
ਦੋਹਾਂ ਜਹਾਨਾਂ ਦੇ ਵਿੱਚ ਤੇਰਾ ਭਲਾ ਕਰੇ ਰੱਬ ਕਾਜ਼ੀ
ਏਹ ਗੱਲ ਕਹਿਕੇ ਦਿਓ ਮੁੜ ਆਯਾ ਅਪਨੀ ਘਰੀਂ ਮਕਾਨੀਂ
ਓਸ ਚਮਨ ਵਿੱਚ ਰਹਿਨ ਕਦੀਮੀਂ ਦੋਵੇਂ ਦਿਲਬਰ ਜਾਨੀਂ
ਹੱਸਨ ਖੇਡਨ ਨਾਲ ਖੁਸ਼ੀ ਦੇ ਦੋਵੇਂ ਰਲ ਮਿਲ ਬਹਿੰਦੇ
ਕਈ ਹਜ਼ਾਰਾਂ ਦੇਵ ਉਨ੍ਹਾਂ ਦੀ ਖ਼ਿਦਮਤ ਅੰਦਰ ਰਹਿੰਦੇ
ਦੇਵ ਸੁਫੈਦ ਪੁਸ਼ਾਕਾਂ ਤੋਹਫੇ ਨਿੱਤ ਨਵੇਂ ਸਿਰ ਘੱਲੇ
ਤਰ੍ਹਾਂ ਤਰ੍ਹਾਂ ਦੇ ਖਾਣੇ ਭੇਜੇ ਖੁਸ਼ੀ ਰਹੇ ਜਿਸ ਗੱਲੇ
ਨਿੱਤ ਸ਼ਰਾਬ ਕਬਾਬ ਤਮਾਸ਼ੇ ਸੈਰ ਕਰਨ ਗੁਲਜ਼ਾਰਾਂ

ਭਰ ਭਰ ਰੰਗ ਆਪਸ ਵਿਚ ਸੁੱਟਨ ਕਰਦੇ ਰੋਜ ਬਹਾਰਾਂ
ਹਰਦਮ ਰਾਗ ਸੁਨਾਵਨ ਪਰੀਆਂ ਰੌਸ਼ਨ ਮੂੰਹ ਮਾਹਤਾਬੀ
ਸੁੰਦਰ ਰੂਪ ਰਵੇਲ ਚੰਬੇਲੀ ਨਾਜ਼ਕ ਬਦਮ ਗੁਲਾਬੀ
ਹੁਸਨ ਉਨ੍ਹਾਂਦਾ ਕਿਆ ਕੁਝ ਆਖਾਂ ਬਾਹਿਰ ਹੱਦ ਹਿਸਾਬੋਂ
ਦਾਨੇ ਦੇਖ ਦੀਵਾਨੇ ਹੋਵਨ ਮਸਤ ਨਜ਼ੀਰ ਸ਼ਰਾਬੋਂ
ਨਾਚ ਉਨ੍ਹਾਂ ਦੇ ਜੇ ਕੋਈ ਦੇਖੇ ਸੁਨੇ ਜੇ ਕੋਈ ਅਜ਼ਾਰੀ
ਇਕਸ ਘੜੀ ਵਿਚ ਸੈ ਵਰ੍ਹਿਆਂ ਦੀ ਹੋਵੇ ਦੂਰ ਬੀਮਾਰੀ
ਨਾਦ ਸਰੋਦ ਕਰਨ ਜਿਸ ਵੇਲੇ ਖੁਸ਼ ਅਵਾਜ਼ ਜ਼ੁਬਾਨੀ
ਨੱਸੇ ਦੂਰ ਬੁਢੇਪਾ ਧਾਰੋ ਆਵੇ ਫੇਰ ਜਵਾਨੀ
ਰੌਸ਼ਨ ਰੂਪ ਹੁਸਨ ਪਰੀਆਂ ਦਾ ਆਬ ਹਯਾਤ ਸਦੀਵੇ
ਇਸ਼ਕ ਨ ਮਰਦਾ ਮੋਯਾਂ ਦਿਲਾਂ ਦਾ ਫੇਰ ਨਵੇਂ ਸਿਰ ਜੀਵੇ
ਪਹਿਨ ਪੁਸ਼ਾਕਾਂ ਰੰਗ ਬਰੰਗੀ ਵਾਕੂੰ ਬਾਗ ਬਹਾਰਾਂ
ਨਿਰਤ ਕਾਰਨ ਨਿਤ ਆਵਨਪਰੀਆਂ ਬਨਬਨਡਾਰਾਂਡਾਰਾਂ
ਸ਼ਾਹ ਬਹਿਰਾਮ ਹੁਸਨਬਾਨੋਂ ਹੁਨ ਦੋਵੇਂ ਦਿਨ ਤੇ ਰਾਤੀ
ਏਨ੍ਹਾਂ ਐਸ਼ਾਂ ਖੁਸ਼ੀਆਂ ਅੰਦਰ ਕਰਦੇ ਰਹਿੰਦੇ ਬਾਤੀ
ਨਿਤ ਸ਼ਰਾਬ ਕਬਾਬ ਤਮਾਸ਼ੇ ਖਾਣੇ ਚੰਗੇ ਚੰਗੇ
ਅੱਠੇ ਪਹਿਰ ਹਜ਼ੂਰ ਉਨ੍ਹਾਂ ਦੇ ਖਾਵਣ ਜੋ ਦਿਲ ਮੰਗੇ
ਸ਼ਾਹ ਬਹਿਰਾਮ ਜਦੋਂ ਫਿਰਉਸਥੀਂ ਤਲਬ ਵਸਲਦੀਭਾਲੇ
ਹੁਸਨਬਾਨੋਂ ਹਰ ਹੀਲੇ ਉਸ ਨੂੰ ਏਸ ਖਿਆਲੋਂ ਟਾਲੇ
ਕਹਿੰਦੀ ਸ਼ਾਹਬਹਿਰਾਮ ਮੈਨੂੰ ਤੂੰ ਹਰਗਿਜ਼ ਅੰਗਨਾ ਲਾਈਂ
ਬਾਝ ਇਜ਼ਨ ਮਾਂ ਬਾਪ ਮੇਰੇ ਦੇ ਏਹ ਗੱਲ ਲਾਇਕ ਨਾਹੀਂ

ਮੈਂ ਤਾਂ ਹੋ ਰਹੀ ਹਾਂ ਤੇਰੀ ਬਰਦੀ ਸ਼ਾਹੋਂ ਵੰਮਾਂ
ਪਰ ਤੂੰ ਸਬਰ ਕਰੀਂ ਦਿਨ ਕਿਤਨੇ ਵੇਖ ਖੁਦਾ ਦਿਆਂ ਕੰਮਾਂ
ਏਹ ਹੁਨ ਨਾਲ ਹੁਸਨਬਾਨੋਂ ਦੇ ਐਥੇ ਖੁਸ਼ੀਆਂ ਕਰਦਾ
ਇਮਾਮ ਬਖਸ਼ ਤੂੰ ਹਾਲ ਸੁਨਾਈਂ ਉਸਦੇ ਪਿਛਲੇ ਘਰਦਾ

( ਸ਼ਾਹ ਬਹਿਰਾਮ ਦੇ ਪਿਛਲੇ ਘਰ ਦਾ ਹਾਲ )

ਜਿਸ ਦਿਨ ਲਸ਼ਕਰਥੀਂ ਸ਼ਾਹਜ਼ਾਦਾ ਗਾਇਬ ਹੋ ਗਿਆ ਸੀ
ਛੱਡ ਵਤਨ ਘਰਬਾਰ ਪਿਆਰਾ ਪਲ ਵਿਚ ਹੋਯਾ ਉਦਾਸੀ
ਪਿੱਛੇ ਬਾਦਸ਼ਾਹੀ ਦਾ ਮਾਲਕ ਹੋਰ ਨਾ ਕੋਈ ਸ਼ਾਹੀ
ਹੋਇਆ ਮੁਲਕ ਵਲਾਇਤ ਖਾਲੀ ਕੌਨ ਕਰੇ ਬਾਦਸ਼ਾਹੀ
ਕੁੱਲ ਅਮੀਰ ਅਕੱਠੇ ਹੋਕੇ ਸਾਰੇ ਰਲ ਮਿਲ ਬਹਿੰਦੇ
ਮਾਲਕ ਬਾਝੋਂ ਮੁਲਕ ਨਾ ਰਹਿੰਦਾ ਏਹ ਗੱਲ ਸਾਰੇ ਕਹਿੰਦੇ
ਓੜਕ ਬਹਿਕੇ ਰਲ ਮਿਲ ਸਭਨਾਂ ਏਹੋ ਮਤਾ ਪਕਾਯਾ
ਤਾਜ ਖਲਾਫਤ ਦਾ ਸਿਰ ਧਰਕੇ ਤਖਤ ਵਜ਼ੀਰ ਬਹਾਯਾ
ਬੈਠਾ ਤਖਤ ਵਜੀਰ ਹਰਾਮੀਂ ਕਰਨ ਲਗਾ ਬਾਦਸ਼ਾਹੀ
ਵੱਡਾ ਜ਼ਾਲਿਮ ਹੋਰ ਉਹੰਕਾ ਖ਼ੂਨੀ ਦਾਰ ਜ਼ਨਾਹੀ
ਜ਼ਾਲਮ ਜ਼ੁਲਮ ਕਰੇ ਦਿਨ ਰਾਤੀਂ ਵਸਦਾ ਮੁਲਕ ਉਜਾੜੇ
ਜਿਉਂ ਬਘਿਆੜ ਪਏ ਵਿਚ ਇੱਜੜ ਫੜ ਫੜ ਭੇਡਾਂ ਪਾੜੇ
ਜਿਤਨੇ ਸ਼ਾਹਬਹਿਰਾਮ ਦੇ ਆਹੇ ਸਤਰੀਂ ਹਰਮ ਤਮਾਮੀ
ਸਭਨਾਂ ਨਾਲ ਬੇਅਦਬੀ ਕੀਤੀ ਓਸ ਵਜ਼ੀਰ ਹਰਾਮੀ
ਸੱਤ ਕਬੀਲੇ ਸ਼ਾਹ ਬਹਿਰਾਮ ਦੇ ਕੁਲ ਆਹੀ ਮੁਖਤਾਰੀ
ਓਸ ਵਜ਼ੀਰ ਹਰਾਮੀ ਕੀਤੀ ਨਾਲ ਛੇਆਂ ਬਦਕਾਰੀ

ਸੱਤਵੀਂ ਸੀ ਉਹ ਨੇਕ ਸ਼ਾਹਜ਼ਾਦੀ ਸਾਹਿਬਹੋਸ਼ ਅਕਲਦੀ
ਵਡੀ ਅਸੀਲ ਨਜ਼ੀਬ ਸ਼ਾਹਜ਼ਾਦੀ ਗੌਹਰ ਪਾਕ ਅਸਲਦੀ
ਉਸਤੇ ਜ਼ੋਰ ਬਤੇਰਾ ਲਾਯਾ ਉਸ ਬਦਬਖ਼ਤ ਬੇਦੀਨੇ
ਓਹ ਸ਼ਾਹਜ਼ਾਦੀ ਰਹੀ ਸਲਾਮਤ ਅਪਨੇ ਨਾਲ ਯਕੀਨੇ
ਸ਼ਾਹਬਹਿਰਾਮ ਜਦੋਂ ਉਸ ਦਿਓ ਨੇ ਖੜਿਆ ਚਾਕੂਕੰਧਾੜੇ
ਲੜਕਾ ਜੰਮਿਆ ਸੀ ਉਸ ਰਾਤੀਂ ਪਿੱਛੋਂ ਓਸ ਦਿਹਾੜੇ
ਉਸ ਲੜਕੇ ਨੂੰ ਨਾਲ ਖੁਸ਼ੀ ਦੇ ਬੈਠੀ ਘਰ ਵਿਚ ਪਾਲੇ
ਚੰਗੀ ਮੰਦੀ ਸਾਹਬ ਰੱਬ ਦੀ ਬੈਠੀ ਸਿਰ ਪਰ ਝਾਲੇ
ਕਰਦਾ ਜਦੋਂ ਵਜ਼ੀਰ ਹਰਾਮੀ ਨਜ਼ਰ ਬਦੀ ਉਸ ਗੱਲਦੀ
ਸਾਫ਼ ਜਵਾਬ ਸ਼ਤਾਬ ਸ਼ਾਹਜ਼ਾਦੀ ਇਹ ਲਿਖ ਉਸਨੂੰ ਘੱਲਦੀ
ਸੁਨ ਤੂੰ ਨਿਮਕ ਹਰਾਮ ਵਜ਼ੀਰਾ ਕੌਨ ਹੋਵੇਂ ਤੂੰ ਪਾਜ਼ੀ
ਨਾਲ ਅਸੀਲਾਂ ਤੇ ਅਸ਼ਰਾਫਾਂ ਚਾਹੇਂ ਦਸਤ ਦਰਾਜ਼ੀ
ਸ਼ਾਹ ਬਹਿਰਾਮ ਨਾ ਤੈਨੂੰ ਸੁਝਦਾ ਜਿਸਦੇ ਅਸੀਂ ਕਬੀਲੇ
ਚਾਹੇਂ ਵੜਾਂ ਕਿਵੇਂ ਜਾ ਸਤਰੀਂ ਕਰਦਾ ਹੈਂ ਨਿਤ ਹੀਲੇ
ਜੇ ਤੂੰ ਆਨ ਵੜੇਂ ਘਰ ਸਾਡੇ ਕਰਕੇ ਜ਼ੋਰ ਜਬਾਰੀ
ਆਪ ਮਰਾਂ ਤੈਨੂੰ ਭੀ ਮਾਰਾਂ ਪਲ ਵਿਚ ਮਾਰ ਕਟਾਰੀ
ਹੋਯਾ ਵਜ਼ੀਰ ਬਹੁਤ ਸ਼ਰਮਿੰਦਾ ਸੁਨਕੇ ਏਹ ਸਨੇਹਾ
ਭੜਕ ਲਗੀ ਅੱਗ ਤਨ ਉਸਦੇ ਨੂੰ ਚੜ੍ਹਿਆ ਗ਼ਜ਼ਬ ਅਜੇਹਾ
ਕਹਿੰਦਾ ਅਜੇ ਤੁਸਾਡੇ ਵਿੱਚੋਂ ਗਈ ਨਹੀਂ ਮਗ਼ਰੂਰੀ
ਮਾਨ ਗੁਮਾਨ ਤੁਸਾਂ ਜਿਤਨੇ ਭੈਨ ਕੀਤੇ ਰੱਬ ਦੂਰੀ
ਮੈਨੂੰ ਬਾਦਸ਼ਾਹੀ ਰੱਬ ਦਿੱਤੀ ਫਿਰਿਆ ਹੋਰ ਜ਼ਮਾਨਾ

ਕਿੱਥੇ ਹੈ ਤੁਸਾਡਾ ਮਾਲਕ ਜਿਸਦਾ ਰੱਖੇ ਮਾਨਾ
ਗਿਆ ਗੁਆਤਾ ਖ਼ਸਮ ਤੁਸਾਡਾ ਖਾਧਾ ਕਿਸੇ ਬਲਾਏ
ਅਜੇ ਤੁਸਾਡੇ ਦਿਲ ਥੀਂ ਉਸਦੀ ਹਿਰਸ ਉਮੈਦ ਨਾ ਜਾਏ
ਦੇਵਾਂ ਨੇ ਫੜ ਖੜਿਆ ਉਸਨੂੰ ਜਾ ਕਿਤੇ ਵਲ ਖਾਧਾ
ਤੁਸੀਂ ਉਮੈਦ ਕਰੋ ਹੁਨ ਦਿਲ ਵਿਚ ਆਵੇਗਾ ਸ਼ਾਹਜ਼ਾਦਾ
ਮੋੜ ਜਵਾਬ ਦਿੱਤਾ ਸ਼ਾਹਜ਼ਾਦੀ ਸੁਨ ਤੂੰ ਨਿਮਕ ਹਰਾਮੀ
ਤੇਰੇ ਲਾਇਕ ਨਹੀਂ ਬੇਅਦਬਾ ਤਾਜ ਤਖਤ ਬਹਿਰਾਮੀ
ਜੇ ਅੱਜ ਨਹੀਂ ਅਸਾਡੇ ਸਿਰਤੇ ਸ਼ਾਹ ਬਹਿਰਾਮੀ ਸਾਯਾ
ਏਹ ਫ਼ਰਜ਼ੰਦ ਹੋਯਾ ਘਰ ਉਸਦੇ ਜੇ ਏਵੇਂ ਰੱਬ ਭਾਯਾ
ਏਹ ਮਾਲਕ ਇਸ ਸ਼ਹਿਰ ਫਾਰਸਦੇ ਤਖਤਤਾਜਦਾ ਵਾਲੀ
ਏਹ ਬਾਦਸ਼ਾਹੀਹੈ ਹੱਕ ਇਸਦਾ ਜਦ ਇਸ ਸੁਰਤ ਸੰਭਾਲੀ
ਫੇਰ ਵਜ਼ੀਰ ਸ਼ਰੀਰ ਹਰਾਮੀ ਨਾਲ ਗ਼ਜ਼ਬ ਦੇ ਕਹਿੰਦਾ
ਬਾਦਸ਼ਾਹੀ ਦਾ ਸ਼ੌਕ ਤੁਸਾਨੂੰ ਅਜੇ ਦਿਲਾਂ ਵਿਚ ਰਹਿੰਦਾ
ਅਜੇ ਉਮੈਦ ਤੁਸਾਡੇ ਦਿਲ ਵਿਚ ਤਖਤ ਹਕੂਮਤ ਵਾਲੀ
ਕਿਚਰਕ ਵੱਜੇਗਾ ਹੁਨ ਝੂਠਾ ਏਹ ਨਗਾਰਾ ਖ਼ਾਲੀ
ਦਾਨਾ ਪਾਨੀ ਰਿਜ਼ਕ ਤੁਸਾਡਾ ਹੁਕਮ ਮੇਰੇ ਵਿਚ ਆਹਾ
ਜੇ ਮੈਂ ਬੰਦ ਕਰਾਂ ਕੀ ਚੱਲੇ ਫੇਰ ਤੁਸਾਡਾ ਚਾਰਾ
ਏਹ ਲੜਕਾ ਜੋ ਪੈਦਾ ਹੋਯਾ ਕਦ ਲਗ ਹੋਗ ਜਵਾਨਾ
ਹੈ ਕੀ ਚੀਜ਼ ਹੋਵੇਗਾ ਕੀ ਕੁਝ ਰੱਖੇ ਜਿਸਦਾ ਮਾਨਾ
ਏਹ ਕੀ ਦਾਹਵਾ ਬਾਦਸ਼ਾਹੀ ਦਾ ਮੇਰੇ ਨਾਲ ਕਰੇਗਾ
ਪਰਬਤ ਨੂੰ ਜੇ ਟੱਕਰ ਮਾਰੇ ਮੂੰਹ ਸਿਰ ਭੰਨ ਮਰੇਗਾ

ਕਿਉਂ ਕਰ ਖੋਹ ਲਏਗਾ ਮੈਥੋਂ ਬਾਦਸ਼ਾਹੀ ਸਮਿਆਨੇ
ਸ਼ੇਰਾਂ ਪਾਸੋਂ ਮਾਸ ਸਲੂਨਾ ਲਵੇ ਤਾਂ ਕੋਈ ਜਾਨੇ
ਮੁੜ ਜਾਹ ਵੇਰ ਕਹਿਆ ਸ਼ਾਹਜ਼ਾਦੀ ਤੂੰ ਬਦਬਖ਼ਤ ਬੇਦੀਨਾ
ਬਾਦਸ਼ਾਹੀ ਦੇ ਲਾਇਕ ਨਾਹੀਂ ਤੂੰ ਬਦਜ਼ਾਤ ਕਮੀਨਾ
ਰਿਜ਼ਕ ਅਸਾਡੇ ਦਾ ਰੱਬ ਮਾਲਕ ਹੋਸੀ ਦੇਵਨ ਹਾਰਾ
ਬੰਦ ਕਰੇਂ ਜੋ ਰਿਜ਼ਕ ਅਸਾਡਾ ਹੈਂ ਤੂੰ ਕੌਣ ਨਕਾਰਾ
ਹੱਥੋਂ ਦੌਲਤ ਮੁਲਕ ਅਸਾਡਾ ਸਾਰਾ ਤੂੰ ਖੋਹ ਲੀਤਾ
ਖਾ ਖਾ ਹੋਯੋਂ ਨਿਮਕ ਹਰਾਮੀ ਸ਼ੁਕਰ ਬਜਾ ਨਾ ਕੀਤਾ
ਅੱਜ ਤੂੰ ਨਵੀਂ ਹਕੂਮਤ ਲੈਕੇ ਬਣ ਬੈਠਾ ਹੈਂ ਆਦੀ
ਬੈਠੋਂ ਬੰਨ੍ਹ ਖ਼ੁਦਾਈ ਦਾਹਵਾ ਫਿਰਔਨੀ ਸ਼ਦਾਦੀ
ਜੇ ਸ਼ਾਹਜ਼ਾਦੇ ਨੂੰ ਵਿਚ ਕਿਸਮਤ ਆਈ ਏਹ ਯਤੀਮੀ
ਓੜਕ ਫੇਰ ਯਤੀਮਾਂ ਉੱਤੇ ਕਰਦਾ ਰੱਬ ਹਲੀਮੀ
ਨਿੱਕਿਆਂ ਥੀਂ ਚਾ ਵੱਡੇ ਕਰਦਾ ਜਦ ਓਹ ਕਰਮ ਕਮਾਵੇ
ਆਜਜ਼ ਚਿੜੀਆਂ ਥੀਂ ਰੱਬ ਡਾਢਾ ਖ਼ੂਨੀ ਬਾਜ਼ ਕੁਹਾਵੇ
ਇਸ ਲੜਕੇ ਸ਼ਾਹਜ਼ਾਦੇ ਤਾਈਂ ਜਾਂ ਰੱਬ ਚਾ ਵਡਿਆਵੇ
ਉਸ ਭਾਵੇ ਤੇ ਮੱਛਰ ਪਾਸੋਂ ਹਾਥੀ ਚਾ ਮਰਵਾਵੇ
ਹੈ ਉਮੈਦ ਜੋ ਉੱਤੇ ਇਸ ਦੇ ਹੋਸੀ ਫ਼ਜ਼ਲ ਇਲਾਹੀ
ਦੇਵੇਗਾ ਹੱਕ ਇਸਦਾ ਇਸਨੂੰ ਤਾਜ ਤਖ਼ਤ ਬਾਦਸ਼ਾਹੀ
ਜਾਂ ਰੱਬ ਹਾਕਮ ਆਦਲ ਇਸ ਨੂੰ ਚਾ ਸ਼ਹਨਸ਼ਾਹ ਕਰੇਗਾ
ਤੇਰੇ ਜੇਹੇ ਕਸਾਈ ਜ਼ਾਲਮ ਮਾਰ ਫ਼ਨਾਹ ਕਰੇਗਾ
ਫੇਰ ਵਜ਼ੀਰ ਤਾਈਂ ਜਾ ਪਹੁਤੀ ਏਹ ਗੱਲ ਉਸਦੀ ਕੰਨੀਂ

ਨਾਲ ਗ਼ਜ਼ਬ ਦੇ ਭਖਿਆ ਮੁਗ਼ੀ ਜਿਉਂ ਆਹਨਵਿਚ ਖੰਨੀ
ਏਹ ਸਲਾਹ ਹੁਨ ਕੀਤੀ ਮੁਗ਼ੀ ਬਹਿ ਗੋਸ਼ੇ ਵਿਚ ਯਾਰਾਂ
ਏਹੋ ਲੜਕਾ ਹੈ ਦੁਸ਼ਮਨ ਮੇਰਾ ਮੈਂ ਇਸਨੂੰ ਥਾਂ ਮਾਰਾਂ
ਜੰਮਦੇ ਹੀ ਇਸ ਨਾਗ ਬੱਚੇ ਦਾ ਮੈਂ ਕਿਵੇਂ ਸਿਰ ਕੱਟਾਂ
ਏਹ ਕੰਡਿਆਂ ਵਾਲਾ ਬੂਟਾ ਮੁੱਢੋਂ ਜੰਮਦਾ ਹੀ ਪੱਟ ਸੁੱਟਾਂ
ਜੰਮਦੇ ਦੁਸ਼ਮਨ ਦਾ ਹੈ ਯਾਰੋ ਮਾਰਨ ਬਹੁਤ ਸੁਖੱਲਾ
ਵਡੇ ਹੋਏ ਨੂੰ ਕਾਬੂ ਕਰਨਾ ਮੁਸ਼ਕਲ ਕੰਮ ਅਵੱਲਾ
ਹੁਕਮ ਕਰੇ ਜੱਲਾਦ ਕਿਸੇ ਨੂੰ ਲਿਆਵੇ ਲੜਕਾ ਕੋਈ
ਏਹ ਗ਼ਮ ਹਰ ਦਮ ਇਸਦਾ ਆਹਾ ਮਨ ਮੇਰੇ ਵਿਚ ਦੂਹੀ
ਏਹ ਗੱਲ ਸੁਨਕੇ ਕੁਲ ਅਮੀਰਾਂ ਦਿੱਤੀ ਬਹੁਤ ਦੁਹਾਈ
ਕਰਨਾ ਖ਼ੂਨ ਕਿਸੇ ਦਾ ਨਾਹਕ ਨਾਹੀਂ ਏਹ ਭਲਿਆਈ
ਇਕ ਯਤੀਮ ਦੂਜਾ ਬੇਦੋਸਾ ਹੈ ਮਾਸੂਮ ਅਯਾਨਾ
ਉਸਦੇ ਖ਼ੂਨੋਂ ਕੰਬੇ ਧਰਤੀ ਹਲਸੀ ਅਰਸ਼ ਰੱਬਾਨਾ
ਜੇ ਤੂੰ ਮਾਰੇਂ ਏਹ ਸ਼ਾਹਜ਼ਾਦਾ ਬਹੁਤ ਯਤੀਮ ਵਿਚਾਰਾ
ਪਵੇ ਜ਼ਿਮੀਨ ਅਸਮਾਨਾਂ ਤੋੜੀ ਤੇਰਾ ਸ਼ੋਰ ਦੁਕਾਰਾ
ਇਸਦੇ ਖ਼ੂਨੋਂ ਸਿਰ ਤੇਰੇ ਤੇ ਗ਼ਜ਼ਬ ਪਵੇ ਸੁਲਤਾਨੀ
ਜ਼ਾਲਮ ਖ਼ੂਨੀ ਨਾਮ ਹੋਵੇਗਾ ਤੇਰਾ ਦੋਹੀਂ ਜਹਾਨੀ
ਖ਼ਬਰ ਨਹੀਂ ਏਹ ਜੀਵੇ ਲੜਕਾ ਯਾ ਆਪੇ ਮਰ ਜਾਈ
ਤੂੰ ਕਿਉਂ ਦੋਹਾਂ ਜਹਾਨਾਂ ਦੇ ਵਿਚ ਲੈਂਦਾ ਹੈਂ ਬੁਰਿਆਈ
ਜਾਂ ਨੀਯਤ ਜ਼ਾਲਮ ਦੀ ਓਨ੍ਹਾਂ ਸਾਰਿਆਂ ਰਲ ਮਿਲ ਹੱਦੀ
ਫਿਰ ਮੁੜਏਹਸਲਾਹਉਸਮੁਗ਼ੀ ਮੋਹਕਮ ਦਿਲ ਵਿਚ ਬੱਧੀ

ਕੱਢ ਘਰਾਂ ਥੀਂ ਬਾਹਿਰ ਕੀਤਾ ਤਾਂ ਉਸ ਬੇਈਮਾਨੇ
ਮਾਂ ਪੁੱਤਰ ਨੂੰ ਕੈਦ ਕਰਾਯਾ ਜਾ ਵਿਚ ਬੰਦੀ ਖਾਨੇ
ਬੰਦੀਖਾਨਾ ਹੇਠ ਜ਼ਿਮੀ ਦੇ ਡੂੰਘਾ ਖੂਹ ਅੰਧੇਰਾ
ਦੋਜ਼ਖ਼ ਨਾਲੋਂ ਉਸ ਵਿਚ ਲੱਭੇ ਬਹੁਤ ਅਜ਼ਾਬ ਭੁਲੇਰਾ
ਚੰਦ ਸੂਰਜ ਦੀ ਉਸ ਵਿਚ ਕਿਧਰੋਂ ਹਰਗਿਜ਼ ਲੋ ਨ ਲੱਗੇ
ਕਿਸੇ ਤਰਫ਼ ਥੀਂ ਦੁਨੀਆਂ ਵਾਲੀ ਸਰਦ ਹਵਾ ਨ ਵੱਗੇ
ਹੂਰ ਬਹਿਸ਼ਤਾਂ ਦੀ ਸ਼ਾਹਜ਼ਾਦੀ ਕੁਛੜ ਬਾਲ ਅਯਾਣਾ
ਦੋਜ਼ਕ ਦੇ ਵਿਚ ਪਿਆ ਬਹਿਸ਼ਤੀ ਦੇਖ ਰੱਬ ਦਾ ਭਾਣਾ
ਕੈਦ ਹੋਏ ਵਿਚ ਬੰਦੀਖਾਨੇ ਬਾਝ ਗੁਨਾਹ ਤਕਸੀਰੋਂ
ਦੱਸ ਕਿਤੇ ਵਲ ਨੱਸੇ ਕੋਈ ਭਾਵੇ ਦੀ ਤਕਦੀਰੋਂ
ਨਾਜ਼ਕ ਬਦਨ ਜਿਨ੍ਹਾਂ ਦੇ ਆਹੇ ਰੇਸ਼ਮ ਵਿਚ ਲਪੇਟੇ
ਓਹ ਵਿਚ ਬੰਦੀਖਾਨੇ ਦੇਖੇ ਖ਼ਾਕ ਜ਼ਿਮੀ ਤੇ ਲੇਟੇ
ਨਾ ਹੁਣ ਓਥੇ ਪਲੰਘ ਤੁਲਾਈਆਂ ਨਾ ਤੋਸ਼ਕ ਸਰਹਾਣੇ
ਮਖ਼ਮਲ ਅਤਲਸ ਪਹਿਨਣ ਵਾਲੇ ਹੋਏ ਖ਼ਾਕ ਟਕਾਣੇ
ਫੁਲ ਗੁਲਾਬ ਰਵੇਲ ਚੰਬੇ ਥੀਂ ਨਾਜ਼ਕ ਬਦਨ ਜਿਨ੍ਹਾਂ ਦੇ
ਬੰਦੀਖਾਨੇ ਦੇ ਵਿਚ ਵੇਖੋ ਕੀ ਕੁਝ ਹਾਲ ਉਨ੍ਹਾਂ ਦੇ
ਆਈ ਸਾਂਗ ਗ਼ਜ਼ਬ ਦੀ ਜਾਨੋਂ ਆ ਲੱਗੀ ਵਿਚ ਸੀਨੇ
ਹੁਕਮ ਕਰਨ ਸੁਲਤਾਨਾਂ ਉੱਤੇ ਨਫ਼ਰ ਗ਼ੁਲਾਮ ਕਮੀਨੇ
ਅੱਠੀਂ ਪਹਿਰੀਂ ਮਾਂ ਪੁੱਤਰ ਨੂੰ ਉਸ ਜ਼ਾਲਮ ਬੇਦੀਨੇ
ਪਿਆਲਾ ਪਾਣੀ ਤੇ ਇਕ ਰੋਟੀ ਰੋਜ਼ ਮੁਕੱਰਰ ਕੀਨੇ
ਰਾਖੇ ਚੌਂਕੀਦਾਰ ਉਨ੍ਹਾਂ ਤੇ ਕਰ ਤਾਕੀਦ ਬਹਾਏ

ਮੱਤ ਕੋਈ ਦਰਦੀ ਏਨ੍ਹਾਂ ਵੈਰੀ ਆਨ ਤੁਆਮ ਖੁਆਏ
ਮਾਂ ਪੁੱਤਰ ਵਿਚ ਬੰਦੀਖਾਨੇ ਜਾਂ ਓਹ ਆਜਜ਼ ਆਏ
ਵਿਚ ਦਰਗਾਹ ਖ਼ੁਦਾ ਦੀ ਅੰਦਰ ਰੋ ਰੋ ਅਰਜ਼ ਸੁਨਾਏ
ਯਾ ਰੱਬ ਤੇਰੀਆਂ ਬੇ ਪਰਵਾਹੀਆਂ ਤੂੰ ਜੱਬਾਰ ਕਹਾਵੇਂ
ਬਾਦਸ਼ਾਹਾਂ ਨੂੰ ਬੰਦੀਖ਼ਾਨੇ ਨਫ਼ਰਾਂ ਤਖ਼ਤ ਬਹਾਵੇਂ
ਤਖ਼ਤੋਂ ਪੱਟ ਸੁੱਟੇਂ ਵਿਚ ਤਖਤੇ ਵਖ਼ਤ ਪਾਵੇਂ ਸੁਲਤਾਨਾਂ
ਹੁਕਮ ਕਰਨ ਬਦਜ਼ਾਤ ਕਮੀਨੇ ਖਾਵਨ ਮਾਲ ਖ਼ਜ਼ਾਨਾਂ
ਸ਼ਾਹ ਬਹਿਰਾਮ ਜਦੋਂ ਸੀ ਉਮਦਾ ਸਿਰ ਸਾਡੇ ਤੇ ਸਾਯਾ
ਗਿਆ ਅਸਾਂ ਥੀਂ ਓਹ ਖ਼ੁਸ਼ੀ ਦਾ ਵੇਲਾ ਵਕਤ ਖੁਦਾਯਾ
ਜੇਕਰ ਹੁਨ ਭੀ ਹੈ ਓਹ ਜ਼ਿੰਦਾ ਕਿਤੇ ਦੁਰਾਡੇ ਥਾਈਂ
ਸਦਕੇ ਨਾਮ ਹਬੀਬ ਅਪਨੇ ਦੇ ਮੁੜ ਇਕਵਾਰ ਮਿਲਾਈਂ
ਯਾ ਰੱਬ ਓਹ ਮੁਸਾਫ਼ਰ ਸਾਡਾ ਰਹਿੰਦਾ ਹੈ ਕਿਸ ਧਰਤੀ
ਦੱਸੀਂ ਖ਼ਬਰ ਅਸਾਡੀ ਉਸਨੂੰ ਜੋ ਸਿਰ ਸਾਡੇ ਵਰਤੀ
ਓੜਕ ਏਸ ਤਰ੍ਹਾਂ ਸ਼ਾਹਜ਼ਾਦੀ ਨਾਲ ਰਜ਼ਾ ਜੱਬਾਰੀ
ਪੰਜ ਵਰ੍ਹੇ ਵਿਚ ਬੰਦੀਖਾਨੇ ਰੋਂਦਿਆਂ ਉਮਰ ਗੁਜ਼ਾਰੀ
ਫੇਰ ਮੁਹੱਬਤ ਸ਼ਾਹ ਬਹਿਰਾਮ ਦੀ ਓਹ ਪਿਆਰ ਦਿਲਾਸੇ
ਬੈਠੀ ਯਾਦ ਕਰੇ ਤੇ ਰੋਵੇ ਓਹ ਖੁਸ਼ੀਆਂ ਦੇ ਹਾਸੇ
ਸ਼ਾਹ ਬਹਿਰਾਮ ਦੀ ਸੂਰਤ ਹਾਜ਼ਰ ਦਿਲਦੇ ਅੰਦਰ ਕਰਕੇ
ਰੋ ਰੋ ਅਪਨਾ ਹਾਲ ਸੁਨਾਵੇ ਨੈਨ ਹੰਜੂ ਥੀਂ ਭਰਕੇ
ਕਹਿੰਦੀ ਸ਼ਾਹ ਬਹਿਰਾਮ ਤੇਰੇ ਤੋਂ ਮੈਂ ਸਦਕੇ ਮੈਂ ਵਾਰੀ
ਦੇਖ ਹੋਯਾ ਕੀ ਹਾਲ ਅਸਾਡਾ ਰੱਬ ਦੀ ਕੁਦਰਤ ਭਾਰੀ

ਸਾਦਕ ਹੱਕ ਤੇਰੇ ਵਿੱਚ ਬੈਠਿਆਂ ਮਿਲਿਆ ਬੰਦੀ ਖ਼ਾਨਾ
ਆ ਅੱਜ ਦੇਖ ਹਵਾਲ ਅਸਾਡਾ ਸ਼ਹਿਨਸ਼ਾਹ ਸੁਲਤਾਨਾ
ਖ਼ਬਰ ਨਹੀਂ ਤੂੰ ਕੇੜ੍ਹੀ ਦੇਸੀਂ ਬੈਠਾ ਖ਼ੁਸ਼ੀਆਂ ਮਾਣੇਂ
ਹਾਲ ਅਸਾਡਾ ਬਾਝ ਖ਼ੁਦਾ ਦੇ ਹੋਰ ਨ ਕੋਈ ਜਾਣੇਂ
ਕੁੱਲ ਵਜੀਰ ਅਮੀਰਾਂ ਤੇਰਿਆਂ ਰਲ ਮਿਲ ਖ਼ਾਸਾਂ ਆਮਾਂ
ਕੇਹਾ ਜ਼ੁਲਮ ਕੀਤਾ ਸਿਰ ਸਾਡੇ ਜ਼ਾਲਮ ਨਿਮਕ ਹਰਾਮਾਂ
ਪੰਜ ਵਰ੍ਹੇ ਵਿੱਚ ਬੰਦੀਖਾਨੇ ਉਮਰ ਅਸਾਡੀ ਹੋਈ
ਬੇਤਕਸੀਰ ਅਸੀਰ ਹੋਏ ਹਾਂ ਵਾਤ ਨਾ ਪੁਛਦਾ ਕੋਈ
ਏਹ ਅਜ਼ੀਜ਼ ਪੁੱਤਰ ਜਿਸ ਦਿਨ ਦਾ ਹੈ ਰੱਬ ਪੈਦਾ ਕੀਤਾ
ਜੰਮਦੇ ਲਈ ਦੁਖਾਂ ਦੀ ਗੁੜ੍ਹਤੀ ਦੁਧ ਅੰਦੋਹ ਦਾ ਪੀਤਾ
ਏਹ ਨਾਜ਼ਕ ਬਦਨ ਖੇਡਨ ਦੇ ਲਾਇਕ ਵਿੱਚ ਬਾਗ ਬੋਸਤਾਨਾਂ
ਜੰਮਦੇ ਨੂੰ ਏਹ ਖਾਸ ਗੰਗੂੜਾ ਮਿਲਿਆ ਬੰਦੀਖ਼ਾਨਾ
ਖ਼ੁਸ਼ੀ ਅਸਾਡੀ ਕਿਸਮਤ ਵਿੱਚੋਂ ਗਈ ਜ਼ਿਮੀਂ ਅਸਮਾਨੋਂ
ਦਾਣਾ ਪਾਣੀ ਰਿਜਕ ਅਸਾਡਾ ਗਿਆ ਨਖੁਟ ਜਹਾਨੋਂ
ਆ ਲੈ ਖ਼ਬਰ ਅਸਾਡੀ ਜਲਦੀ ਹੁਨ ਤੂੰ ਸ਼ੇਰ ਜਵਾਨਾਂ
ਮਾਰ ਵਿਖਾਲ ਇਕ ਵਾਰ ਅਸਾਂਨੂੰ ਵਡਿਆਂ ਬੇਈਮਾਨਾਂ
ਜੇ ਤੂੰ ਹੈਂ ਕਿਤੇ ਵਲ ਜ਼ਿੰਦਾ ਇਤ ਵਲ ਵਾਗਾਂ ਮੋੜੀਂ
ਨਿਮਕ ਹਰਾਮ ਵਜੀਰ ਬਿਦਾਰਦੀ ਪਹਿਲੋਂ ਗਰਦਨ ਤੋੜੀਂ
ਏਹ ਹੁਣ ਏਸਤ੍ਰਾਂ ਸ਼ਾਹਜ਼ਾਦੀ ਰੋਂਦੀ ਕਰ ਕਰ ਜਾਰੀ
ਇਮਾਮਬਖ਼ਸ਼ ਹੁਨ ਕਰਤੂੰ ਹਿਮਤ ਨਾਲ ਖ਼ੁਦਾ ਦੇ ਧਾਰੀ
ਸ਼ਾਹ ਬਹਿਰਾਮ ਤੋੜੀਂ ਏਹ ਖਬਰਾਂ ਚਲ ਸ਼ਤਾਬ ਪੁਚਾਈਂ

ਕੈਦੀਵਾਨਾਂ ਦੀ ਹੁਣ ਝਬਦੇ ਬੰਦ ਖ਼ਲਾਸ ਕਰਾਈਂ

### ਸ਼ਾਹ ਬਹਿਰਾਮ ਦਾ ਸੁਫ਼ਨੇ ਵਿੱਚ ਘਰ ਦਾ ਹਾਲ ਦੇਖਣਾ ਅਤੇ ਦੇਉ ਸੁਫ਼ੈਦ ਪਾਸੋਂ ਰੁਖ਼ਸਤ ਲੈਣਾ

ਸੁੱਤੀ ਹੁਸਨਬਾਨੋਂ ਇਕ ਰਾਤੀਂ ਅੰਦਰ ਰੰਗ ਮਹੱਲਾਂ
ਸ਼ਾਹ ਬਹਿਰਾਮ ਸੁੱਤਾ ਵਿਚ ਖੁਸ਼ੀਆਂ ਕਰ ਕਰ ਮਿੱਠੀਆਂ ਗੱਲਾਂ
ਹੁਕਮ ਖ਼ੁਦਾਵੇ ਸੁੱਤਿਆਂ ਉਸਨੂੰ ਨੀਂਦਰ ਆਈ ਮਿੱਠੀ
ਸਭ ਹਕੀਕਤ ਘਰ ਬਾਹਰ ਦੀ ਸੁਫਨੇ ਦੇ ਵਿਚ ਡਿੱਠੀ
ਜੋ ਜੋ ਜ਼ੁਲਮ ਹਰਮਾਂ ਤੇ ਹੋਂਦਾ ਹੋਈ ਘਰੀਂ ਖ਼ਰਾਬੀ
ਦੇਖ ਬੇਤਾਬ ਹੋਇਆ ਉਠ ਖ਼ਾਬੋਂ ਬੈਠਾ ਉਠ ਸ਼ਤਾਬੀ
ਸੁੱਤਾ ਨਾਲ ਖੁਸ਼ੀ ਵਿਚ ਸੱਈਯਾਂ ਹੱਸਦਾ ਸ਼ੌਂਕੀ ਸ਼ਾਨੀ
ਜਾਗਿਆ ਤੇ ਦਿਲ ਹੋਇਆ ਉਦਾਸੀ ਲਗ ਰਹੀ ਹੈਰਾਨੀ
ਜਾਂ ਉਸ ਖਾਬੋਂ ਫ਼ਾਰਗ ਹੋਇਆ ਵਿਚ ਮਜ਼ਾਜ ਫ਼ਕੀਰੀ
ਪੁੱਛਿਆ ਹੁਸਨਬਾਨੋਂ ਨੇ ਉਸਥੋਂ ਏਹ ਕੀ ਹੈ ਦਿਲਗੀਰੀ
ਮੈਂ ਕੁਰਬਾਨ ਤੇਰੇ ਤੋਂ ਸ਼ਾਹਾ ਤੇਰੀਆਂ ਲਾਂ ਬਲਾਈਂ
ਕੀ ਗ਼ਮ ਪਹੁੰਚਾ ਜੀ ਤੇਰੇ ਨੂੰ ਝਬਦੇ ਆਖ ਸੁਣਾਈਂ
ਕਹਿੰਦਾ ਯਾਦ ਪਿਆ ਅੱਜ ਮੈਨੂੰ ਦੇਸ ਵਤਨ ਘਰ ਪਿਆਰਾ
ਹਾਲ ਜ਼ਬੂਨ ਡਿੱਠਾ ਵਿਚ ਸੁਫਨੇ ਘਰ ਬਾਹਰ ਦਾ ਸਾਰਾ
ਸੁਫਨਾ ਦੇਖ ਲਗਾ ਗ਼ਮ ਮੈਨੂੰ ਦਿਲ ਨੂੰ ਸੋਗ ਪਿਆ ਸੀ
ਸਬਰ ਕਰਾਰ ਨਾ ਆਵੇ ਮੈਨੂੰ ਹੋਇਆ ਜੀ ਉਦਾਸੀ
ਹੁਣ ਮੈਂ ਕਿਵੇਂ ਵਤਨ ਨੂੰ ਪਹੁੰਚਾਂ ਏਹ ਹੈ ਖ਼ਾਹਸ਼ ਮਨ ਦੀ
ਲਵਾਂ ਖ਼ਬਰ ਘਰਬਾਰ ਵਤਨ ਦੀ ਦੋਸਤ ਤੇ ਦੁਸ਼ਮਨ ਦੀ

ਕਹਿਆ ਹੁਸਨਬਾਨੋਂ ਚਲ ਸ਼ਾਹਾ ਤੁਰਿਓ ਕਰ ਬਿਸਮਿੱਲਾ
ਦੇਵ ਮੁਫ਼ੈਦ ਕੋਲੋਂ ਲੈ ਰੁਖ਼ਸਤ ਹੋਵੇ ਕੰਮ ਸਵੱਲਾ
ਹੁਸਨਬਾਨੋਂ ਦੀ ਵੇਖ ਸੁਖਨ ਵਿਚ ਜਾਂ ਦਿੱਤੀ ਮੁਖ਼ਤਾਰੀ
ਸ਼ਾਹ ਬਹਿਰਾਮ ਵਤਨ ਵਲ ਕੀਤੀ ਓਸੇ ਵਕਤ ਤਿਆਰੀ
ਦੇਵ ਮੁਫ਼ੈਦ ਅੱਗੇ ਫਿਰ ਜਾਕੇ ਕੀਤੀ ਵਿਰਥਾ ਸਾਰੀ
ਕਹਿੰਦਾ ਵਤਨ ਪੁਚਾਈਂ ਮੈਨੂੰ ਕਰਕੇ ਮੱਦਤ ਧਾਰੀ
ਹਾਲ ਜ਼ਬੂਨ ਡਿੱਠਾ ਵਿਚ ਸੁਫਨੇ ਅੱਜ ਮੈਂ ਪਿਛਲੇ ਘਰਦਾ
ਬਹੁਤ ਉਦਾਸ ਹੋਯਾ ਦਿਲ ਮੇਰਾ ਇਕ ਪਲ ਸਬਰ ਨਾ ਕਰਦਾ
ਜੇਕਰ ਕਰੇਂ ਐਹਸਾਨ ਮੁਰੱਵਤ ਫਾਰਸ ਸ਼ਹਿਰ ਪੁਚਾਏਂ
ਇਸ ਨੇਕੀ ਦਾ ਬਦਲਾ ਰੱਬਥੀਂ ਦੋਹੀਂ ਜਹਾਨੀਂ ਪਾਏਂ
ਦੇਵ ਕਹਿਆ ਮੈਂ ਨਾਮ ਤੇਰੇ ਤੋਂ ਪਲ ਪਲ ਵਾਰੀ ਜਾਵਾਂ
ਸਨੇ ਹੁਸਨਬਾਨੋਂ ਅੱਜ ਤੈਨੂੰ ਫ਼ਾਰਸ ਸ਼ਹਿਰ ਪੁਚਾਵਾਂ
ਨਾ ਝੂਰ ਜਾਨ ਮੇਰੀ ਓ ਬੇਲੀ ਹੋ ਤੂੰ ਭਰ ਮਰਦਾਨਾ
ਸਿਰ ਦੇ ਨਾਲ ਨਿਬਾਹਾਂਗਾ ਮੈਂ ਤੇਰਾ ਏਹ ਯਰਾਨਾ
ਏਹ ਗੱਲ ਕਹਿਕੇ ਦੋਹ ਦੇਵਾਂ ਦੇ ਪਕੜ ਬਨਾਏ ਘੋੜੇ
ਕਰ ਅਸਵਾਰ ਉਨ੍ਹਾਂ ਦੇ ਉੱਤੇ ਸ਼ਹਿਰ ਫ਼ਾਰਸ ਵਲ ਦੌੜੇ
ਇਕ ਉਤੇ ਬਹਿਰਾਮ ਸ਼ਾਹਜ਼ਾਦਾ ਮਾਰ ਫਰਾਕੀ ਚੜ੍ਹਿਆ
ਦੂਜੇ ਉੱਤੇ ਹੁਸਨਬਾਨੋਂ ਨੇ ਰਾਹ ਸਜਨ ਦਾ ਫੜਿਆ
ਫਿਰ ਇਕ ਵਾਲ ਦਿਤਾ ਉਸ ਦਿਓ ਨੇ ਸ਼ਾਹ ਬਹਿਰਾਮ ਦੇ ਤਾਈਂ
ਲੋੜ ਪਵੇ ਜਿਸ ਵੇਲੇ ਮੈਨੂੰ ਇਸ ਨੂੰ ਚਾ ਧੁਖਾਈਂ
ਪਵੇ ਜੇ ਕੋਈ ਮੁਸ਼ਕਲ ਤੈਨੂੰ ਦੁਨੀਆਂ ਦੇ ਵਿਚ ਭਾਰੀ

ਮੈਂ ਉਸ ਵੇਲੇ ਸਿਰ ਤੇਰੇ ਤੇ ਪਹੁੰਚਾਂਗਾ ਇਕ ਵਾਰੀ
ਫੇਰ ਕਹਿਆ ਉਸ ਘੋੜਿਆਂ ਤਾਈਂ ਤੁਸੀਂ ਹਵਾ ਹੋ ਜਾਓ
ਯਾਰ ਮੇਰੇ ਨੂੰ ਨਾਲ ਸ਼ਤਾਬੀ ਫਾਰਸ ਸ਼ਹਿਰ ਪੁਚਾਓ
ਉੱਡੇ ਵਿਚ ਹਵਾ ਦੇ ਘੋੜੇ ਫ਼ਾਰਸ ਦੇ ਵਲ ਧਾਏ
ਕਈ ਹਜਾਰ ਕੋਹਾਂ ਦਾ ਪੈਂਡਾ ਇਕਸ ਘੜੀ ਵਿਚ ਆਏ
ਸ਼ਹਿਰ ਫ਼ਾਰਸ ਪਿਆ ਜਦ ਨਜਰੀ ਸ਼ਾਹਬਹਿਰਾਮਦੇਤਾਈਂ
ਹੈਰਤ ਨਾਲ ਹੋਯਾ ਮੁਤਅੱਜਬ ਪੜ੍ਹਦਾ ਹਮਦ ਸਨਾਈਂ
ਦੋਵੇਂ ਦੇਵ ਉਨ੍ਹਾਂ ਦੇ ਜੇਹੜੇ ਬਨੇ ਹੋਏ ਸਨ ਘੋੜੇ
ਕਰਕੇ ਰੁਖਸਤ ਸ਼ਾਹਜ਼ਾਦੇ ਨੇ ਫੇਰ ਪਿਛਾਹਾਂ ਮੋੜੇ
ਆਪ ਹੁਸਨਬਾਨੋਂ ਸਨੇ ਹੋਯਾ ਦਾਖਲ ਵਿਚ ਸ਼ਹਿਰ ਦੇ
ਵੜਿਆ ਖੂਬ ਸੌਦਾਗਰ ਬਨਕੇ ਕਰ ਸਾਮਾਨ ਸਫਰ ਦੇ
ਇਕ ਸਰਵਾਨਾਂ ਦਾ ਘਰ ਆਹਾ ਸਾਹਿਬ ਸਤਰ ਚੰਗੇਰਾ
ਕੀਤਾ ਓਸ ਸੌਦਾਗਰ ਜਾਕੇ ਉਸਦੇ ਘਰ ਵਿਚ ਡੇਰਾ
ਘਰਦੇ ਮਾਲਕ ਨੂੰ ਫਿਰ ਪੁਛਦਾ ਕਹੁ ਸਰਵਾਨਾਂ ਭਾਈ
ਕੇਹੜਾ ਹਾਕਮ ਏਸ ਸ਼ਹਿਰ ਦਾ ਕਰਦਾ ਹੈ ਬਾਦਸ਼ਾਹੀ
ਜ਼ੁਲਮ ਕਰੇ ਯਾ ਆਦਲ ਹੈ ਓਹ ਕੀ ਹੈ ਉਸਦਾ ਪੇਸ਼ਾ
ਕੀ ਕੀ ਸਿਫਤਾਂ ਉਸਦੇ ਅੰਦਰ ਰਖਦਾ ਕੀ ਅੰਦੇਸ਼ਾ
ਅਸੀ ਸੌਦਾਗਰ ਮੁਲਕਾਂ ਅੰਦਰ ਫਿਰਦੇ ਹਾਂ ਬਾਪਾਰੀ
ਕੀ ਵਰਤਾਰਾ ਏਸ ਸ਼ਹਿਰ ਦਾ ਦੱਸ ਹਕੀਕਤ ਸਾਰੀ
ਓਹ ਸਰਵਾਨ ਸੌਦਾਗਰ ਤਾਈਂ ਦੇਖ ਤਅੱਜਬ ਹੋਯਾ
ਵੇਖਦਿਆਂਈਂ ਸੂਰਤ ਉਸਦੀ ਨੈਨ ਹੰਜੂ ਭਰ ਰੋਯਾ

ਕੈਂਹਦਾ ਸੁਨ ਸੌਦਾਗਰ ਜਾਂ ਮੈਂ ਦੇਖਾਂ ਸੂਰਤ ਤੇਰੀ
ਵੱਡਾ ਜੋਸ਼ ਪਵੇ ਦਿਲ ਮੇਰੇ ਛੁੱਟੇ ਦਰਦ ਅੰਧੇਰੀ
ਵਾਲੀ ਏਸ ਸ਼ਹਿਰ ਦਾ ਮੁੱਢੋਂ ਜਿਸਦਾ ਸੀ ਪਿਓ ਦਾਦਾ
ਤੇਰੇ ਵਾਂਗੂੰ ਸੂਰਤ ਉਸਦੀ ਨਾਮ ਬਹਿਰਾਮ ਸ਼ਹਿਜ਼ਾਦਾ
ਤੇਰੀ ਉਸਦੀ ਸੂਰਤ ਅੰਦਰ ਫ਼ਰਕ ਨਹੀਂ ਇਕ ਜ਼ੱਰਾ
ਬਲਕਿ ਮਾਲੂਮ ਹੋਏ ਏਹ ਮੈਨੂੰ ਹੈਂ ਤੂੰ ਓਹ ਮੁਕੱਰਰਾ
ਓਹ ਸੀ ਹਾਕਮ ਏਸ ਸ਼ਹਿਰ ਦਾ ਸੂਰਤ ਖੂਬ ਫ਼ਰਿਸ਼ਤਾ
ਛੋਟੀ ਉਮਰੇ ਨਵੀਂ ਜੁਆਨੀ ਆਦਤ ਨੇਕ ਸਰਿਸ਼ਤਾ
ਇਕ ਦਿਨ ਸੀ ਓਹ ਤਰਫ਼ ਜੰਗਲ ਦੀ ਸੈਰ ਕਰਨ ਨੂੰ ਚੜ੍ਹਿਆ
ਲਸ਼ਕਰ ਵਿੱਚੋਂ ਕਿਸੇ ਬਲਾ ਨੇ ਸਣੇ ਘੋੜੇ ਫੜ ਖੜਿਆ
ਦੇਖਦਿਆਂ ਓਹ ਗ਼ਾਇਬ ਹੋਯਾ ਉਡ ਚੜ੍ਹਿਆ ਅਸਮਾਨੀ
ਹੁਨ ਤਕ ਉਸਦੀ ਖ਼ਬਰ ਨਾ ਆਈ ਕਿਧਰੋਂ ਪਤਾ ਨਸ਼ਾਨੀ
ਪਿੱਛੋਂ ਉਸਦੇ ਰਲ ਉਮਰਾਵਾਂ ਤਖ਼ਤ ਵਜ਼ੀਰ ਬਹਾਇਆ
ਸ਼ਾਮਤ ਏਸ ਜ਼ਿਮੀਂ ਤੇ ਉਹਨੂੰ ਹਾਕਮ ਖ਼ੂਬ ਬਨਾਇਆ
ਜ਼ਾਲਮ ਫ਼ਾਸਕ ਵਡਾ ਗੁਨਾਹੀ ਰਹਿੰਦਾ ਨਿਤ ਸ਼ਰਾਬੀ
ਸ਼ਾਹ ਬਹਿਰਾਮ ਦੇ ਹਰਮੀ ਉਸ ਨੇ ਕੀਤੀ ਬਹੁਤ ਖ਼ਰਾਬੀ
ਛੇਆਂ ਮਹਿਲਾਂ ਵਿਚ ਜਾ ਓਹ ਮੂਜ਼ੀ ਜਾਕੇ ਦਾਖ਼ਲ ਹੋਯਾ
ਸੱਤਵੀਂ ਵੜਨ ਨਾ ਦਿੱਤਾ ਉਸਨੂੰ ਓਥੇ ਰੱਬ ਨਾ ਢੋਇਆ
ਓਸ ਸ਼ਹਿਜ਼ਾਦੀ ਉੱਤੇ ਮੂਜ਼ੀ ਜ਼ੋਰ ਵਡਾ ਲਾ ਰਹਿਆ
ਉਸਦੀ ਸ਼ਰਮ ਹੱਥਾ ਰੱਬ ਰੱਖੀ ਨਾ ਮੰਨਿਆ ਉਸ ਕਹਿਆ
ਜਿਸ ਦਿਨ ਸੀ ਫਿਰ ਸ਼ਾਹ ਬਹਿਰਾਮ ਦਾ ਰੱਬ ਵਿਛੋੜਾ ਪਾਯਾ

ਓਸੇ ਦਿਨ ਸੀ ਸ਼ਾਹਜ਼ਾਦੀ ਨੇ ਸੁੰਦਰ ਬੇਟਾ ਜਾਇਆ
ਵੈਰੀ ਵੈਰ ਪਿਆ ਫਿਰ ਉਸਦੇ ਫੜਕੇ ਜ਼ੋਰ ਧਗਾਨੇ
ਕੈਦ ਕਰਾਯੋ ਸੂ ਬੰਦੀਖ਼ਾਨੇ ਸਨੇ ਉਸ ਬਾਲ ਅਯਾਨੇ
ਅੱਠੀਂ ਪਹਿਰੀਂ ਮਾਂ ਪੁੱਤਰ ਨੂੰ ਫਿਰ ਓਹ ਦੁਸ਼ਮਨ ਜਾਨੀ
ਰੋਟੀ ਇਕ ਜਵਾਂ ਦੀ ਦੇਂਦਾ ਇਕ ਪਿਆਲਾ ਪਾਣੀ
ਪੰਜ ਵਰ੍ਹੇ ਵਿਚ ਬੰਦੀਖ਼ਾਨੇ ਮਾਂ ਪੁੱਤਰ ਨੂੰ ਹੋਏ
ਵਿਚ ਖ਼ਿਜ਼ਾਰ ਦੋਜ਼ਖ਼ ਦੇ ਫੜ ਕੇ ਬਾਝ ਗੁਨਾਹੋਂ ਢੋਏ
ਜਾਂ ਬਹਿਰਾਮ ਸੁਣੀ ਇਹ ਖਿਰਥਾ ਲੂੰ ਲੂੰ ਗੁੱਸੇ ਹੋਇਆ
ਪਰ ਓਹ ਤੂਫ਼ਾਨ ਗ਼ਜ਼ਬ ਦਾ ਉਸਨੇ ਵਿਚੇ ਵਿਚ ਸਮੋਯਾ
ਦਿਲਦਾ ਭੇਦ ਕਿਸੇ ਦੇ ਅੱਗੇ ਨਾ ਉਸ ਜ਼ਾਹਿਰ ਕੀਤਾ
ਨਾ ਉਸ ਅਪਨਾ ਆਪ ਵਿਖਾਯਾ ਬੈਠ ਰਹਿਆ ਚੁਪ ਕੀਤਾ
ਲੱਗੀ ਭੁੱਖ ਹੁਸਨਬਾਨੋਂ ਨੂੰ ਬਹੁਤ ਹੋਈ ਦਰਮਾਂਦੀ
ਹੋਰ ਬਗੈਰ ਸ਼ਿਕਾਰ ਗੋਸ਼ਤ ਦੇ ਨਾ ਸੀ ਓਹ ਕੁਝ ਖਾਂਦੀ
ਲੈਕੇ ਤੀਰ ਕਮਾਨ ਸ਼ਾਹਜ਼ਾਦਾ ਤਰਫ਼ ਜੰਗਲ ਉਠ ਧਾਣਾ
ਕਰਾਂ ਤਿਆਰ ਸ਼ਿਕਾਰ ਲਿਆਕੇ ਹੁਸਨਬਾਨੋਂ ਦਾ ਖਾਣਾ
ਏਹ ਸ਼ਿਕਾਰ ਪਿੱਛੇ ਵਿਚ ਜੰਗਲ ਜਾਂ ਕੁਝ ਦੂਰ ਗਿਆ ਸੀ
ਪਿੱਛੇ ਉਸਦੇ ਹੁਸਨਬਾਨੋਂ ਨੂੰ ਕਜੀਆ ਹੋਰ ਪਿਆ ਸੀ
ਜੇੜ੍ਹੇ ਘਰ ਸਰਵਾਨਾਂ ਦੇ ਵਿਚ ਓਹ ਸੀ ਬੈਠੀ ਆਹੀ
ਉਸ ਘਰਦੇ ਪਛਵਾੜੇ ਆਹਾ ਰਾਹ ਵਡਾ ਬਾਦਸ਼ਾਹੀ
ਓਹ ਵਜ਼ੀਰ ਸਣੇ ਅਸਵਾਰਾਂ ਕਿਧਰੋਂ ਭੌਂਦਾ ਭੌਂਦਾ
ਰਾਹ ਜਾਂਦਾ ਉਸ ਘਰ ਦੇ ਪਿੱਛੇ ਇਕ ਪਲ ਆਨ ਖਲੋਂਦਾ

ਓਥੇ ਖ਼ਲਕਤ ਹੋਈ ਅਕੱਠੀ ਦੇਖੇ ਆਨ ਲੁਕਾਈ
ਰੌਗਾ ਸ਼ੋਰ ਬੁਲੰਦ ਹੋਇਆ ਸੀ ਜਾਨੋਂ ਕਰਾਮਤ ਆਈ
ਹੁਸਨਬਾਨੋਂ ਭੀ ਆਦਮੀਆਂ ਦਾ ਸੁਨਕੇ ਸ਼ੋਰ ਕਕਾਰਾ
ਬਾਰੀ ਵਿੱਚੋਂ ਦੇਖਨ ਲੱਗੀ ਕੇਹਾ ਪਿਆ ਬੁਲਾਰਾ
ਓਵੇਂ ਆ ਮੁੜ ਅੰਦਰ ਬੈਠੀ ਕਰਕੇ ਇਕ ਨਜ਼ਾਰਾ
ਖਿਆ ਵਜੀਰ ਉੱਤੇ ਪਰ ਉਸਦੀ ਸੂਰਤ ਦਾ ਚਮਕਾਰਾ
ਬਲਦੀ ਲਾਟ ਹੁਸਨਬਾਨੋਂ ਦੀ ਜਾਂ ਉਸ ਡਿੱਠੀ ਨੂਰੋਂ
ਵਾਂਗ ਪਤੰਗ ਮੋਧਾ ਜਲ ਬਲ ਕੇ ਦੇਖਦਿਆਂ ਈਂ ਦੂਰੋਂ
ਐਚਨ ਚੇਤ ਨੈਨਾਂ ਦੀ ਬਰਛੀ ਤਨ ਮੂਜ਼ੀ ਦੇ ਲੱਗੀ
ਪਹੁੰਚ ਪਿਆ ਨਜ਼ਦੀਕ ਮਰਨ ਦੇ ਆਨ ਹਜ਼ੂਰੋਂ ਵੱਗੀ
ਲਟਕ ਲਗੀ ਤਲਵਾਰ ਹੁਸਨ ਦੀ ਤਨ ਮੂਜ਼ੀ ਦੇ ਕਾਰੀ
ਮਰਨ ਲਗਾ ਓਹ ਆਸ਼ਕ ਹੋਕੇ ਕੀਤੀ ਮੌਤ ਤਿਆਰੀ
ਕਹਿੰਦਾ ਐਥੇ ਦੱਸੋ ਧਾਰੋ ਕੌਨ ਕੋਈ ਹੈ ਵੱਸਦਾ
ਕਿੱਥੋਂ ਏਹ ਜਨਾਨੀ ਆਈ ਹੁਸਨ ਦਿਲਾਂ ਨੂੰ ਖੱਸਦਾ
ਯਾ ਇਸ ਘਰ ਵਿਚ ਕਿਸੇ ਪਰੀ ਨੇ ਕੀਤਾ ਆਨ ਉਤਾਰਾ
ਯਾ ਕੋਈ ਹੂਰ ਬਹਿਸ਼ਤੋਂ ਲੱਥੀ ਕਰ ਗਈ ਓਹ ਨਜ਼ਾਰਾ
ਕੀਤੀ ਇਕ ਨਜਰ ਉਸ ਜ਼ਾਲਮ ਫੇਰ ਨਾ ਪਾਯਾ ਫੇਰਾ
ਪਾ ਜ਼ੁਲਫ਼ਾਂ ਦੀ ਫਾਹੀ ਉਸਨੇ ਧੂਹ ਖੜਿਆ ਦਿਲ ਮੇਰਾ
ਖ਼ਬਰ ਲਿਹੋ ਓਹ ਕੌਨ ਕੋਈ ਹੈ ਕਿਸਦੀ ਹੈ ਜਨਾਨੀ
ਪਕੜ ਹਜਰ ਲਿਆਓ ਮੇਰੇ ਤਾਂ ਹੋਵੇ ਜ਼ਿੰਦਗਾਨੀ
ਅਰਜਕੀਤੀਘਰ ਵਾਲਿਆਂ ਸ਼ਾਹਾ ਇਕ ਸੌਦਾਗਰ ਆਯਾ

ਏਸ ਜ਼ਨਾਨੀ ਨੂੰ ਘਰ ਸਾਡੇ ਉਸਨੇ ਆਨ ਬਹਾਇਆ
ਆਪ ਗਿਆ ਓਹ ਕੰਮ ਕਿਤੇ ਵਲ ਔਰਤ ਨੂੰ ਬਠਲਾਕੇ
ਏਹ ਜਵਾਨ ਵੜੇ ਘਰ ਸਾਡੇ ਦੋਵੇਂ ਅੰਦਰ ਆਕੇ
ਏਹ ਗੱਲ ਸੁਣਕੇ ਨਿਮਕ ਹਰਾਮੀ ਲਸ਼ਕਰ ਨੂੰ ਫ਼ਰਮਾਵੇ
ਘੇਰ ਲਵੋ ਘਰ ਵਿਚ ਉਸਨੂੰ ਮਤ ਚੇਤਾ ਨੱਸ ਜਾਵੇ
ਜਾਂ ਏਹ ਹੁਕਮ ਕੀਤਾ ਉਸ ਮੂਜ਼ੀ ਦੁਰਤ ਪਿਆਦੇ ਦੌੜੇ
ਜ਼ੋਰਾਵਰੀ ਵੜੇ ਘਰ ਅੰਦਰ ਕੌਣ ਡਾਢਿਆਂ ਨੂੰ ਮੋੜੇ
ਜਾਕੇ ਹੁਸਨਬਾਨੋਂ ਨੂੰ ਉਨ੍ਹਾਂ ਹੈਬਤ ਨਾਲ ਬੁਲਾਇਆ
ਉਠ ਸ਼ਤਾਬ ਦੀਦਾਰ ਤੇਰੇਨੂੰ ਆਪ ਸ਼ਹਿਨਸ਼ਾਹ ਆਇਆ
ਤਲਬ ਤੇਰੀ ਨੂੰ ਆਨ ਖਲਾ ਹੈ ਵਿਚ ਰਸਤੇ ਬਾਜ਼ਾਰਾਂ
ਘੇਰ ਖਲੋਤੇ ਮਹਿਲ ਤੇਰੇ ਨੂੰ ਪਿਆਦੇ ਸਨ ਅਸਵਾਰਾਂ
ਜੇ ਤੂੰ ਚੱਲੇਂ ਨਾਲ ਸੁਲਾਹ ਦੇ ਵਡਾ ਮਰਾਤਬਾ ਪਾਵੇਂ
ਨਹੀਂ ਤਾਂ ਨਾਲ ਖੁਵਾਰੀ ਆਪੇ ਮਿਨਤਾਂ ਕਰਦੀ ਜਾਵੇਂ
ਕਹਿਆ ਹੁਸਨਬਾਨੋਂ ਕਿਉਂ ਆਧਾ ਲਸ਼ਕਰ ਸ਼ਹਿਨਸ਼ਾਹੀ
ਮੇਰਾ ਆਪ ਚਰੋਕੀ ਦਿਲ ਵਿਚ ਏਹੋ ਖ਼ਾਹਿਸ਼ ਆਹੀ
ਜੇ ਹੁਨ ਆਪ ਸ਼ਹਿਨਸ਼ਾਹ ਹੋਯਾ ਮੈਂ ਆਜਜ਼ ਦਾ ਖ਼ਾਹੀ
ਸੁੱਤੀ ਕਿਸਮਤ ਮੇਰੀ ਜਾਗੀ ਏਦੋਂ ਹੋਰ ਕੀ ਚਾਹੀ
ਹੱਦੋਂ ਏਹ ਮੁਰਾਦ ਮੇਰੀ ਸੀ ਹੁਨ ਕਿਉਂ ਇਸ ਥੀਂ ਨੱਸਾਂ
ਪਰ ਖ਼ਾਹਸ਼ ਜੋ ਹੈ ਦਿਲ ਮੇਰੇ ਦੀ ਓਹ ਤੁਸਾਨੂੰ ਦੱਸਾਂ
ਚੰਗੀ ਲਵਾਂ ਪੁਸ਼ਾਕ ਦੁਆਲੇ ਨਾਲੇ ਜ਼ੇਵਰ ਜ਼ਰਦੇ
ਪਵਾਂ ਹਜ਼ੂਰ ਸ਼ਹਿਨਸ਼ਾਹ ਦੇ ਵਿਚ ਮੈਂ ਮਨਜ਼ੂਰ ਨਜ਼ਰਦੇ

ਏਹ ਸੰਦੂਕ ਅਸਾਡਾ ਆਹਾ ਕੁਫ਼ਲ ਲੋਹੇ ਦਾ ਜੜਿਆ
ਇਸ ਵਿਚ ਜਾਮਾ ਰਖਤ ਮੇਰੇ ਦਾ ਖ਼ਾਵੰਦ ਮੇਰੇ ਧਰਿਆ
ਕੁੰਜੀ ਇਸ ਦੀ ਹੈ ਹੱਥ ਉਸਦੇ ਓਹ ਪੋਸ਼ੀਦਾ ਧਰਦਾ
ਮੇਰਾ ਭੀ ਤੇ ਹੋਰ ਕਿਸੇ ਦਾ ਮੂਲ ਵਸਾਹ ਨਾ ਕਰਦਾ
ਏਹ ਸੰਦੂਕ ਖੁਲ੍ਹੇ ਜਿਤ ਵੇਲੇ ਲਵਾਂ ਪੁਸ਼ਾਕ ਦੁਆਲੇ
ਵਿਚ ਹਜ਼ੂਰ ਸ਼ਹਿਨਸ਼ਾਹ ਜਾਵਾਂ ਨਾਲ ਪੁਸ਼ਾਕ ਉਜਾਲੇ
ਏਹ ਗੱਲ ਸੁਨਕੇ ਉਠ ਸਪਾਹੀਆਂ ਪੱਥਰ ਫੜਕੇ ਭਾਰਾ
ਏਹ ਕੁਫ਼ਲ ਸੰਦੂਕ ਕੀਤੇ ਨੇ ਪਲ ਵਿਚ ਪਾਰਾ ਪਾਰਾ
ਏਹ ਲੈ ਪਹਿਨ ਪੁਸ਼ਾਕ ਸ਼ਤਾਬੀ ਹੁਸਨਬਾਨੋਂ ਨੂੰ ਕਹਿੰਦੇ
ਆਪ ਸੱਭੇ ਦਰਵਾਜੇ ਵਿੱਚੋਂ ਨਿਕਲ ਪਿਛਾਹਾਂ ਬਹਿੰਦੇ
ਅਸਲੀ ਰਖਤ ਹੁਸਨਬਾਨੋਂ ਨੇ ਪਹਿਨਿਆ ਪਰੀਆਂ ਵਾਲਾ
ਸ਼ਕਲ ਕਬੂਤਰ ਦੀ ਹੋ ਚੱਲੀ ਜਿਉਂ ਪਰੀਆਂ ਦਾ ਚਾਲਾ
ਮਾਰ ਉਡਾਰੀ ਵਿੱਚੋਂ ਬਾਗ਼ਾਂ ਬਹਿਕ ਮਹਿਲ ਮੁਨਾਰੇ
ਨਾਲ ਵਜ਼ੀਰ ਕਰੇ ਦੋ ਗੱਲਾਂ ਸੁਨਦੇ ਸ਼ਹਿਰੀ ਸਾਰੇ
ਸੁਨ ਤੂੰ ਨਿਮਕ ਹਰਾਮ ਵਜ਼ੀਰਾ ਏਹ ਸੁਨਦੇ ਸਬ ਬੰਦੇ
ਹੁਨ ਅੱਜ ਐਥੇ ਆਨ ਲੱਗੇ ਨੇ ਸ਼ਾਹ ਬਹਿਰਾਮੀ ਝੰਡੇ
ਆ ਪਿਆ ਬਹਿਰਾਮ ਤੁਸਾਂ ਵਲ ਸ਼ੇਰ ਬਹਾਦਰ ਗਜਦਾ
ਹੁਨ ਤੂੰ ਜਾਨ ਤੇਰੇ ਸਿਰ ਉੱਤੇ ਮੌਤ ਨਗਾਰਾ ਵਜਦਾ
ਜੇਹੜੀ ਹੱਕ ਉਹਦੇ ਵਿਚ ਤੈਥੋਂ ਨਿਮਕ ਹਰਾਮੀ ਹੋਈ
ਅੱਗੇ ਕਿਸੇ ਨਾ ਕੀਤੀ ਹਰਗਿਜ਼ ਪਿੱਛੇ ਕਰਗ ਨਾ ਕੋਈ
ਨੇਕੀ ਤੇ ਇਨਸਾਫ਼ ਤੇਰੇ ਦੀਆਂ ਮੁਲਕੀਂ ਧੁੰਮਾਂ ਪਈਆਂ

ਸ਼ਾਹ ਬਹਿਰਾਮ ਤੋੜੀ ਏਹ ਤੇਰੀਆਂ ਸੱਭੇ ਖ਼ਬਰਾਂ ਗਈਆਂ
ਦੇਖਾਂ ਕੀਕਰ ਹੈ ਓਹ ਲੈਂਦਾ ਹੁਣੇ ਤੁਸਾਡੀਆਂ ਖ਼ਬਰਾਂ
ਸਾਰਿਆਂ ਨਿਮਕ ਹਰਾਮਾਂ ਤਾਈਂ ਅੱਜ ਉਡੀਕਨ ਕਬਰਾਂ
ਇਕ ਦੋ ਘੜੀਆਂ ਕਰਲੈ ਖੁਸ਼ੀਆਂ ਤੂੰ ਬੇਦੀਨ ਲਈਨਾ
ਹੈਗਾ ਤੇਰੀ ਕਿਸਮਤ ਅੰਦਰ ਦੋਜ਼ਖ਼ ਵਿਚ ਰਜ਼ੀਨਾ
ਸੁਣੋ ਤੁਸੀਂ ਸਭ ਲਸ਼ਕਰ ਫ਼ੌਜਾਂ ਨਾਲੇ ਖ਼ਲਕ ਤਮਾਮੀ
ਵੱਜ ਪਵੇਗੀ ਨੌਬਤ ਐਥੇ ਅੱਜੇ ਸ਼ਾਹ ਬਹਿਰਾਮੀ
ਮੈਂ ਭੀ ਗੋਲੀ ਸ਼ਾਹ ਬਹਿਰਾਮ ਦੀ ਹਾਂ ਮਨਜ਼ੂਰ ਨਜ਼ਰ ਦੇ
ਆਪ ਬਹਾਲ ਗਿਆ ਸੀ ਮੈਨੂੰ ਅੰਦਰ ਏਸੇ ਘਰ ਦੇ
ਮੈਂ ਤਾਂ ਅੱਜ ਬਦਜ਼ਾਤ ਵਜ਼ੀਰਾ ਤੇਰੀ ਜ਼ਾਤ ਪਰੱਖੀ
ਤੇਰੇ ਪਾਸੋਂ ਨਿਮਕ ਹਰਾਮਾ ਸ਼ਰਮ ਮੇਰੀ ਰੱਬ ਰੱਖੀ
ਹੁਣ ਭੀ ਪਹੁੰਚ ਲਗੇ ਜੇ ਤੇਰੀ ਫੜ ਲੈ ਮੈਨੂੰ ਆ ਕੇ
ਮੈਂ ਹੁਣ ਉਡ ਚਲੀ ਹਾਂ ਵੇਖਾਂ ਖ਼ਾਕ ਤੇਰੇ ਸਿਰ ਪਾ ਕੇ
ਏਹ ਗੱਲ ਕਹਿਕੇ ਉਡ ਚਲੀ ਓਹ ਨਾਲ ਬੁਲੰਦ ਉਡਾਰੀ
ਉਹ ਸਰਵਾਨੇਂ ਤਾਈਂ ਕਹਿੰਦੀ ਏਹ ਗੱਲ ਜਾਂਦੀ ਵਾਰੀ
ਮੈਨੂੰ ਆਨ ਹੋਈ ਅੱਜ ਦਿਲ ਵਿਚ ਗ਼ਾਲਬ ਹੁੱਬ ਵਤਨ ਦੀ
ਸ਼ੌਕ ਪਿਆ ਮਾਂ ਬਾਪ ਮਿਲਨ ਦਾ ਏਹ ਹੈ ਖ਼ਾਹਸ਼ ਮਨ ਦੀ
ਸ਼ਹਿਰ ਸੰਬਜ਼ ਸੁਲੇਮਾਨ ਨਬੀ ਦਾ ਓਹਹੈ ਵਤਨ ਅਸਾਡਾ
ਓਥੇ ਪਹੁੰਚ ਨਾ ਸੱਕੇ ਕੋਈ ਓਹ ਹੈ ਦੂਰ ਦੁਰਾਡਾ
ਮੈਂ ਅੱਜ ਓਸ ਸ਼ਹਿਰ ਵਿਚ ਜਾਸਾਂ ਕਰਕੇ ਲੰਮੀ ਧਾਈ
ਯਾਦ ਆਏ ਅੱਜ ਦਿਲ ਵਿਚ ਮੈਨੂੰ ਮਾਂ ਪਿਉ ਭੈਣਾਂ ਭਾਈ

ਖਾਵੰਦ ਮੇਰੇ ਨੂੰ ਹੱਥ ਬੰਨ੍ਹ ਕੇ ਮੇਰੀ ਤਰਫੋਂ ਕਹਿਨਾ
ਏਸ ਗੁਲਾਮ ਕਮੀਨੀ ਉੱਤੇ ਹਰਦਮ ਰਾਜ਼ੀ ਰਹਿਨਾ
ਸੱਚਾ ਸ਼ੌਕ ਮੁਹੱਬਤ ਮੇਰੀ ਜੇਕਰ ਹੈ ਕੁਝ ਤੈਨੂੰ
ਜਿਤ ਕਿਤ ਹੀਲੇ ਸ਼ਹਿਰ ਸਬਜ਼ ਵਿਚ ਆਨ ਮਿਲੀਂ ਤੂੰ ਮੈਨੂੰ
ਜੇ ਆ ਮਿਲਿਓਂ ਮੈਨੂੰ ਮੁੜ ਕੇ ਹੋਯੋਂ ਤਾਂ ਮਰਦਾਨਾ
ਨਹੀਂ ਤਾਂ ਰੰਨਾਂ ਨਾਲੋਂ ਤੇਰਾ ਬੇ ਵਫਾ ਘਰਾਨਾ
ਤੁਧ ਮੈਂ ਕੌਲ ਮੁਹੱਬਤ ਵਾਲਾ ਕੀਤਾ ਸੀ ਓਹ ਜੇਹੜਾ
ਹੁਨ ਮਾਲੂਮ ਹੋਵੇਗਾ ਐਥੋਂ ਸੱਚਾ ਝੂਠਾ ਕੇਹੜਾ
ਉੱਡ ਗਈ ਓਹ ਗ਼ਾਇਬ ਹੋਕੇ ਕਰਕੇ ਸੁਖਨ ਅਜੇਹੇ
ਲੋਕ ਹੈਰਾਨ ਤਅੱਜਬ ਹੋਏ ਸੁਨਕੇ ਏਹ ਸੁਨੇਹੇ
ਸੁਨਕੇ ਸ਼ਾਹ ਬਹਿਰਾਮ ਦੀਆਂ ਗੱਲਾਂ ਖਲਕਤ ਖੁਸ਼ੀ ਮਾਂ ਕਰਦੀ
ਇਕ ਵਜ਼ੀਰ ਹਰਾਮੀ ਦੇ ਮੂੰਹ ਵਰਤ ਗਈ ਸੀ ਜ਼ਰਦੀ
ਸਭਨੀਂ ਸ਼ਹਿਰੀਂ ਸ਼ਾਦੀ ਹੋਈ ਧੁਮ ਪਈ ਬਹਿਰਾਮੀ
ਸੋਗ ਪਿਆ ਘਰ ਵਿਚ ਉਨ੍ਹਾਂ ਦੇ ਜੇਹੜੇ ਨਿਮਕ ਹਰਾਮੀ
ਤਾਂ ਫਿਰ ਹੁਕਮ ਕੀਤਾ ਉਸ ਮੂਜ਼ੀ ਲਸ਼ਕਰ ਫੌਜਾਂ ਤਾਈਂ
ਘੇਰਾ ਘੱਤੋ ਸ਼ਹਿਰ ਦੁਆਲੇ ਢੂੰਡੋ ਹਰ ਹਰ ਜਾਈਂ
ਸ਼ਾਹ ਬਹਿਰਾਮ ਮਿਲੇ ਜਿਸ ਜਾਗਾ ਪਕੜ ਉਥਾਈਂ ਮਾਰੋ
ਜ਼ਿੰਦਾ ਵਿਚ ਸ਼ਹਿਰ ਦੇ ਦਾਖਲ ਹੋਨ ਨਾ ਦੇਓ ਧਾਰੋ
ਜ਼ਾਲਮ ਫੌਜਾਂ ਸ਼ਹਿਰ ਦੁਆਲੇ ਫਿਰਦੀਆਂ ਪਿੱਛੇ ਅੱਗੇ
ਸ਼ਾਹ ਬਹਿਰਾਮ ਦੇ ਮਾਰਨ ਕਾਰਣ ਹਰ ਵਲ ਢੂੰਡਨ ਲੱਗੇ
ਦੇਖ ਅਜੇਹਾ ਹੁਕਮ ਛਲੇਰਾ ਓਹ ਸਰਵਾਨ ਸਿਆਨਾ

ਜਿਤੁ ਵਲ ਸ਼ਾਹ ਬਹਿਰਾਮ ਗਿਆਸੀ ਉਸ ਜੰਗਲ ਵਲ ਧਾਨਾ
ਚੋਰੀ ਚੋਰੀ ਲੋਕਾਂ ਪਾਸੋਂ ਸ਼ਾਹ ਬਹਿਰਾਮ ਨੂੰ ਮਿਲਿਆ
ਦਰਦਾਂ ਨਾਲ ਸੁਨੇਹਾ ਦੇਂਦਾ ਨੀਰ ਅੱਖੀਂ ਥੀਂ ਚਲਿਆ
ਕਹਿੰਦਾ ਸ਼ਾਹ ਬਹਿਰਾਮ ਨਾ ਜਾਈਂ ਹੁਨ ਤੂੰ ਸ਼ਹਿਰ ਦੁਆਲੇ
ਸਾਰੇ ਲਸ਼ਕਰ ਫਿਰਦੇ ਮੂਜ਼ੀ ਤੇਰੇ ਮਾਰਨ ਵਾਲੇ
ਚਾਰੇ ਤਰਫ਼ ਸਵਾਰ ਪਿਆਦੇ ਸ਼ਹਿਰ ਦੁਆਲੇ ਫਿਰਦੇ
ਸਾਰੇ ਨਿਮਕ ਹਰਾਮੀ ਜਿਤਨੇ ਵੈਰੀ ਤੇਰੇ ਸਿਰ ਦੇ
ਇਕ ਫ਼ਸਾਦ ਵਡਾ ਏਹ ਹੋਯਾ ਬਣੀ ਮੁਸੀਬਤ ਭਾਰੀ
ਗਈ ਹੁਸਨਬਾਨੋਂ ਹੁਨ ਸਾਥੀਂ ਪਲ ਵਿਚ ਮਾਰ ਉਡਾਰੀ
ਉਡ ਚੜ੍ਹੀ ਅਸਮਾਨਾਂ ਉੱਤੇ ਮੁੜ ਓਹ ਗ਼ਾਇਬ ਹੋਈ
ਛਪ ਗਈ ਓਹ ਗ਼ਾਇਬ ਹੋਕੇ ਅੱਗੇ ਖ਼ਬਰ ਨਾ ਕੋਈ
ਜੋ ਜੋ ਨਾਲ ਹੁਸਨਬਾਨੋਂ ਦੇ ਵੈਰ ਵਜ਼ੀਰ ਕਮਾਇਆ
ਜਿਉਂ ਕਰ ਓਸ ਕਬੂਤਰ ਬਨਕੇ ਅਪਨਾ ਆਪ ਬਚਾਯਾ
ਬੈਠ ਚੁਬਾਰੇ ਓਸ ਕਬੂਤਰ ਜੋ ਜੋ ਸੁਖਨ ਅਲਾਏ
ਅਵੱਲ ਆਖ਼ਰ ਸ਼ਾਹ ਬਹਿਰਾਮ ਨੂੰ ਸਭ ਸਰਵਾਨ ਸੁਨਾਏ
ਸ਼ਾਹ ਬਹਿਰਾਮ ਹੁਸਨਬਾਨੋਂ ਦੀ ਸੁਨਕੇ ਗੱਲ ਸਫਰ ਦੀ
ਹੋ ਬੇਹੋਸ਼ ਡਿੱਗਾ ਵਿਚ ਗ਼ਮ ਦੇ ਲੱਗੀ ਸਾਂਗ ਹਿਜਰ ਦੀ
ਅਚਣਚੇਤ ਪਿਆ ਜਦ ਉਸ ਨੂੰ ਏਹ ਤੂਫ਼ਾਨ ਵਿਛੋੜਾ
ਗਿਰਦੀ ਖਾ ਜ਼ਿਮੀਂ ਤੇ ਡਿੱਗਾ ਜੀ ਹੋ ਗਇਆ ਥੋੜਾ
ਇਕ ਦੋ ਘੜੀਆਂ ਪਿਆ ਰਹਿਆਸੀ ਜਾਂ ਵਿਚ ਓਸੇ ਗ਼ਸ਼ ਦੇ
ਹੋਸ਼ ਆਈ ਤੇ ਰੋਂਦਾ ਕਹਿੰਦਾ ਅੰਦਰ ਤਾਪ ਤਪਸ਼ ਦੇ

ਕਿੱਥੇ ਛਪ ਗਿਆ ਰੱਬ ਸਾਈਆਂ ਸੋਹਨਾ ਚੰਦ ਨੂਰਾਨੀ
ਪਿਆ ਅਨ੍ਹੇਰ ਹਨੇਰੇ ਮੈਨੂੰ ਹੈ ਮੇਰੀ ਜ਼ਿੰਦਗਾਨੀ
ਉੱਡ ਗਿਆ ਹੁਨ ਹੱਥਾਂ ਵਿੱਚੋਂ ਓਹ ਸ਼ਾਹ ਬਾਜ਼ ਸ਼ਕਾਰੀ
ਮਾਰ ਸ਼ਿਕਾਰ ਗਿਆ ਲੈ ਮੇਰੀ ਆਜਜ਼ ਜਾਨ ਪਿਆਰੀ
ਏਹ ਵਿਛੋੜਾ ਉਸਦਾ ਮੈਨੂੰ ਲਿਖਿਆ ਸੀ ਵਿਚ ਲੇਖਾਂ
ਸੋਹਨਾ ਰੂਪ ਹੁਸਨਬਾਨੋਂ ਦਾ ਮੈਂ ਹੁਣ ਕਿੱਥੋਂ ਵੇਖਾਂ
ਕਿੱਥੋਂ ਵੇਖਾਂ ਹੁਸਨਬਾਨੋ ਦੀ ਸੂਰਤ ਚੰਦ ਬਦਨ ਦੀ
ਕਿਸ ਥੀ ਪੁੱਛਾਂ ਖਬਰ ਕਿਤੇ ਵਲ ਉਸ ਸੁੰਦਰ ਦਿਲਬਰ ਦੀ
ਆਯਾ ਸੀ ਮੈਂ ਨਾਲ ਖੁਸ਼ੀ ਦੇ ਕਰਕੇ ਹੁਬ ਵਤਨ ਦੀ
ਐਥੇ ਆਨ ਲੁਟਾਈ ਸਾਰੀ ਏਹ ਗੁਲਜ਼ਾਰ ਚਮਨ ਦੀ
ਜੇ ਮੈਂ ਜਾਨਾ ਐਥੇ ਮੈਨੂੰ ਇਹ ਕਜ਼ੀਏ ਪੈ ਜਾਂਦੇ
ਸਣੇ ਹੁਸਨਬਾਨੋਂ ਦੇ ਰਹਿੰਦਾ ਅੰਦਰ ਮੁਲਕ ਦੇਵਾਂ ਦੇ
ਹੁਨ ਮੈਂ ਕਿੱਥੋਂ ਪੁੱਛਾਂ ਉਸਨੂੰ ਢੂੰਡਾਂ ਕੇਹੜੀ ਥਾਈਂ
ਕਿੱਥੇ ਦੇਸ ਵਤਨ ਘਰ ਉਸਦਾ ਰਹਿੰਦੀ ਕੇਹੜਾ ਜਾਈਂ
ਲਿਖਿਆ ਵਰਤ ਗਿਆ ਹੁਨ ਮੈਨੂੰ ਡਾਢੀਆਨੇ ਤਕਦੀਰਾਂ
ਕੀਤਾ ਕੁਝ ਹੋਯਾ ਹੋਰ ਮੈਨੂੰ ਹਾਇ ਮੇਰੀਆਂ ਤਕਸੀਰਾਂ
ਯਾ ਰੱਬ ਰੂਪ ਹੁਸਨਬਾਨੋਂ ਦਾ ਹੁਨ ਮੈਨੂੰ ਦਿਖਲਾਵੇਂ
ਯਾਂ ਜਿੰਦ ਕੱਢ ਵਜੂਦੋਂ ਮੇਰੀ ਮਲਕੁਲ ਮੌਤ ਲੈ ਜਾਵੇਂ
ਰੋ ਰੋ ਵੈਨ ਕਰੇਂਦਿਆਂ ਉਸਨੇ ਹੰਜੂ ਨੀਰ ਪਰੋਤੇ
ਹੈਰਤ ਦੇ ਦਰਯਾ ਵਿਚ ਉਸਦਾ ਜੀ ਗਿਆ ਵਿਚ ਗੋਤੇ
ਓਹ ਸਰਵਾਨ ਸਰਹਾਨੇ ਉਸਦੇ ਬੈਠਾ ਜੀ ਪ ਚਾਵੇ

ਕਰਕਰ ਹੁਸਨ ਬਾਨੋਂ ਦੀਆਂ ਗੱਲਾਂ ਉਸਦਾ ਮਨ ਠਹਿਰਾਵੇ
ਕਹਿੰਦਾ ਹੁਨ ਤੂੰ ਹੇ ਮਰਦਾਨਾ ਦਿਲਨੂੰ ਦੇਹ ਹੁਸ਼ਿਆਰੀ
ਓਹ ਤਾਕੀਦ ਮਿਲੇਗੀ ਤੈਨੂੰ ਤੇਰੀ ਦਿਲਬਰ ਪਿਆਰੀ
ਨਾਲ ਤਹਕੀਕ ਕਹਿਆ ਉਸ ਮੁੜ ਮੁੜ ਜਾਂਦੀਵਾਰਅਸਾਂਨੂੰ
ਬਾਦ ਸਲਾਮ ਸਨੇਹੇ ਦਿੱਤੇ ਉਸਨੇ ਏਹ ਤੁਸਾਂਨੂੰ
ਸ਼ਾਹਬਹਿਰਾਮ ਗੁਲਾਮ ਤੇਰੀ ਮੈਂ ਖ਼ਿਦਮਤਗਾਰ ਹਜ਼ੂਰੀ
ਹੋਈ ਅੱਜ ਜਰੂਰਤ ਮੈਨੂੰ ਆਨ ਹਜੂਰੋਂ ਦੂਰੀ
ਦਾਣੇ ਪਾਣੀ ਕਿਸਮਤ ਮੇਰਾ ਦਿਲ ਐਥੋਂ ਅੱਜ ਚਾਇਆ
ਕੋਈ ਦਿਹਾੜਾ ਰੱਬ ਅਸਾਂ ਨੂੰ ਏਹ ਵਿਛੋੜਾ ਪਾਇਆ
ਸ਼ਹਿਰ ਸਬਜ਼ ਸੁਲੇਮਾਨ ਨਬੀ ਦਾ ਜਿੱਥੇ ਮੈਂ ਅੱਜ ਚੱਲੀ
ਸ਼ੌਕ ਪਿਆ ਮਾਂ ਬਾਪ ਮਿਲਨ ਦਾ ਹੁੱਬ ਵਤਨ ਦੀ ਟੱਲੀ
ਤੂੰ ਪਰ ਸ਼ਾਹ ਬਹਿਰਾਮਅਸਾਂਨੂੰ ਦਿਲੋਂ ਨਾ ਮੂਲ ਵਸਾਰੀਂ
ਜੋ ਓਹ ਪਹਿਲੀਆਂ ਕਸਮਾਂਕੀਤੀਆਂ ਨਾ ਉਸਕੋਲੋਂਹਾਰੀਂ
ਹੁਨ ਦੀਦਾਰ ਦੇਈਂ ਤੂੰ ਸਾਨੂੰ ਓਸ ਸ਼ਹਿਰ ਵਿਚ ਆਕੇ
ਸੱਚਾ ਕੌਲ ਮੁਹੱਬਤ ਤੇਰੀ ਤਦੋਂ ਅਸਾਂਨੂੰ ਜਾਪੇ
ਏਹ ਹੈ ਸ਼ੌਕ ਮੇਰੇ ਦਿਲ ਸ਼ਾਹਾ ਜੇ ਤੂੰ ਕਰਮ ਕਮਾਵੇਂ
ਤਰਫ ਅਸਾਡੀ ਸ਼ਹਿਰ ਅਸਾਡੇ ਕਦਮ ਮੁਬਾਰਕ ਪਾਵੇਂ
ਮਾਂ ਪਿਓ ਹੋਣਾਂ ਭਾਈ ਮੇਰੇ ਸਾਕ ਕਬੀਲਾ ਸਾਰਾ
ਰਾਜ਼ੀ ਹੋਵਨ ਦੇਖ ਤੁਸਾਂਨੂੰ ਸੋਹਨਾ ਰੂਪ ਪਿਆਰਾ
ਨਾਲ ਰਜ਼ਾ ਮਾਂ ਬਾਪ ਮੇਰੇ ਦੇ ਫਿਰ ਤੂੰ ਮੈਨੂੰ ਵਿਆਹੀਂ
ਨਾਲ ਖੁਸ਼ੀ ਦੇ ਸ਼ੌਕੀਂ ਸਾਨੀਂ ਸਾਰੇ ਸ਼ਗਨ ਮਨਾਈਂ

ਜੇਵ ਤੇਰੀ ਜਿਸ ਰਾਤੀਂ ਢੁੱਕੇ ਹੋਵੇ ਖੂਬ ਵਿਹਾੜਾ
ਤੂੰ ਵਿਚ ਸ਼ਗਨ ਮਨਾਂਦਾ ਆਵੇਂ ਨੌ ਸ਼ਹੁ ਸੁੰਦਰ ਲਾੜਾ
ਜੇਵ ਤੇਰੀ ਨੂੰ ਖਲਕਤ ਸਾਰੀ ਜੋ ਰਲ ਦੇਖਣ ਆਵੇ
ਮਾਂ ਮੇਰੀ ਨੂੰ ਸਿਫਤਾਂ ਤੇਰੀਆਂ ਹਰ ਕੋਈ ਆਨ ਸੁਨਾਵੇ
ਰਲ ਮਿਲ ਸਈਯਾਂ ਮਾਂ ਮੇਰੀ ਨੂੰ ਦੇਨ ਮੁਬਾਰਕ ਬਾਦੀ
ਸੁਨ ਸੁਨ ਸਿਫਤਾਂ ਤੇਰੀਆਂ ਹਰ ਕੋਈ ਕਰਸੀ ਵੱਡੀਸ਼ਾਦੀ
ਮੈਂ ਤਾਂ ਹੁਨ ਤਕ ਛੋਟੀ ਰਹੀਆਂ ਆਹੀ ਹਾਂ ਕੁਆਰੀ
ਵਿਆਹ ਕਰਨ ਦੀ ਚਾਹ ਹੈ ਮੈਨੂੰ ਮਨ ਵਿਚ ਰੀਝਪਿਆਰੀ
ਪਰ ਮਸ਼ਹੂਰ ਹੋਸੀ ਜਗ ਸਾਰੇ ਏਹ ਗੱਲ ਨਾਲ ਗਵਾਹੀ
ਹੁਸਨਬਾਨੋਂ ਵਿਚ ਸ਼ਹਿਰ ਸਬਜ਼ਦੇ ਸ਼ਾਹਬਹਿਰਾਮਵਿਆਹੀ
ਇਜ਼ਤ ਹੋਵੇ ਦੋਹਾਂ ਧਿਰਾਂ ਦੀ ਸਾਰੇ ਪਿੱਛੇ ਅੱਗੇ
ਵਿੱਚ ਸ਼ਰੀਕਾਂ ਸਾਕਾਂ ਸਾਨੂੰ ਕੋਈ ਦਾਗ਼ ਨਾ ਲੱਗੇ
ਏਹ ਸਨੇਹੇ ਤੇ ਖ਼ੁਸ਼ਖ਼ਬਰੀ ਜਾਂ ਸਰਵਾਨ ਸੁਨਾਈ
ਸੋਬਰਖਾਧਾ ਦਿਲ ਸ਼ਾਹਬਹਿਰਾਮਦੇ ਹੋਸ਼ਨਵੇਂ ਸਿਰ ਆਈ
ਤਾਂ ਉਠ ਬੈਠਾ ਓਹ ਜੰਗਲ ਵਿਚ ਕਰਨ ਲੱਗਾ ਤਦਬੀਰਾਂ
ਕੀਕਰ ਮਾਰਾਂ ਓਨ੍ਹਾਂ ਲਈਨਾਂ ਨਿਮਕ ਹਰਾਮ ਸ਼ਰੀਰਾਂ
ਓੜਕ ਯਾਦ ਪਿਆ ਫਿਰ ਉਸਨੂੰ ਕਰ ਦਿਲਦੀ ਤਦਬੀਰੋਂ
ਦਿਓ ਮੁਫੈਦ ਦਿੱਤਾ ਸੀ ਉਸਨੂੰ ਜੇਹੜਾ ਵਾਲ ਸਰੀਰੋਂ
ਲੈਕੇ ਅੱਗ ਸ਼ਤਾਬੀ ਉਸਨੇ ਜਾਂ ਓਹ ਵਾਲ ਧੁਖਾਇਆ
ਦੇਵ ਮੁਫੈਦ ਸਨੇ ਸਭ ਲਸ਼ਕਰ ਓਸੇ ਵੇਲੇ ਆਇਆ
ਆਏ ਕਟਕ ਦੇਵਾਂ ਦੀਆਂ ਫੌਜਾਂ ਲਸ਼ਕਰ ਕਈ ਹਜ਼ਾਰਾਂ

ਕੱਦ ਉਨ੍ਹਾਂ ਦੇ ਦੂਰੋਂ ਦਿੱਸਨ ਚੀਲ੍ਹਾਂ ਵਾਂਗ ਪਹਾੜੀ
ਬਾਜ਼ੇ ਕੱਦ ਉਨ੍ਹਾਂ ਦੇ ਆਹੇ ਵਾਂਗੂੰ ਪਰਬਤ ਕਾਲੇ
ਵੇਖ ਉਨ੍ਹਾਂ ਨੂੰ ਹੋਸ਼ ਨਾ ਰਹਿੰਦੀ ਜੰਗਲ ਪਰਬਤ ਭਾਲੇ
ਬਾਜ਼ੇ ਸਾਵਨ ਦੀ ਘਟ ਵਾਂਗੂੰ ਕਾਲ ਬੱਦਲ ਗਜਦੇ
ਰੁਖ ਦਰਖਤ ਜਿਮੀਂ ਤੇ ਜੇਹੜੇ ਖਾ ਖਾ ਮੂਲ ਨਾ ਰੱਜਦੇ
ਦੇਵ ਸੁਫ਼ੈਦ ਕੀਤੀ ਆ ਕੁਰਨਸ ਸ਼ਾਹਬਹਿਰਾਮ ਦੇ ਅੱਗੇ
ਦੇਵ ਖਲੇ ਆ ਹਾਜ਼ਰ ਹੋਏ ਕਰਨ ਸਲਾਮਾਂ ਲੱਗੇ
ਦੇਵ ਕਹਿਆ ਕੀ ਬਨੀ ਮੁਸੀਬਤ ਅੱਜ ਤੇਰੇ ਸਿਰ ਸ਼ਾਹਾ
ਮੇਰੇ ਲਾਇਕ ਕੰਮ ਤੁਸਾਡਾ ਕੀ ਕੁਝ ਬਨਿਆ ਆਹਾ
ਦੱਸ ਸ਼ਤਾਬ ਖਲਾ ਮੈਂ ਹਾਜ਼ਰ ਹੁਕਮ ਤੇਰੇ ਦਾ ਬਰਦਾ
ਹਰਦਮ ਹੁਕਮ ਤੇਰੇਦੀ ਤਾਬਿਆ ਜ਼ਰਾ ਅਦੂਲ ਨਾ ਕਰਦਾ
ਅੱਜ ਮੇਰੇ ਸਿਰ ਮੁਸ਼ਕਲ ਭਾਰੀ ਵਡੀ ਮੁਸੀਬਤ ਏਹੋ
ਏਸ ਵਜ਼ੀਰ ਹਰਾਮੀ ਪਾਸੋਂ ਦਾਦ ਮੇਰੀ ਲੈ ਦੇਹੋ
ਦੇਵ ਸੁਫੈਦ ਕਹਿਆ ਇਕ ਪਲ ਵਿਚ ਦੇਖ ਤਮਾਸ਼ਾ ਮੇਰਾ
ਮਾਰ ਤਬਾਹ ਕਰਾਂ ਮੈਂ ਪਲ ਵਿੱਚ ਮੂਜ਼ੀ ਦੁਸ਼ਮਨ ਤੇਰਾ
ਹਮਲਾ ਕਰਕੇ ਦੇਵ ਤਮਾਮੀ ਤਰਫ਼ ਸ਼ਹਿਰ ਦੇ ਧਾਏ
ਸਣੇ ਕਬੀਲੇ ਲਸ਼ਕਰ ਫ਼ੌਜਾਂ ਬੰਨ੍ਹ ਵਜ਼ੀਰ ਲਿਆਏ
ਵੇਖ ਵਜ਼ੀਰ ਵੱਲੋਂ ਰਲ ਸਭਨਾਂ ਦੇਵਾਂ ਅਰਜ਼ ਪੁਕਾਰੀ
ਏਸ ਇਦਾਲਤ ਦੇ ਵਿੱਚ ਸ਼ਾਹ ਦੇਹ ਸਾਨੂੰ ਮੁਖ਼ਤਾਰੀ
ਭੁੱਖੇ ਪੈਂਡਾ ਕਰਕੇ ਆਏ ਮੰਜ਼ਲ ਦੂਰ ਦੁਰਾਡੀ
ਮਸਾਂ ਮਸਾਂ ਰੱਬ ਦਿੱਤੀ ਸਾਨੂੰ ਏਹ ਖੁਰਾਕ ਅਸਾਡੀ

ਸ਼ਾਹ ਬਹਿਰਾਮ ਦਿੱਤੀ ਮੁਖਤਾਰੀ ਮਾਰੋ ਨਿਮਕ ਹਰਾਮਾਂ
ਜੇਹੜੇ ਨਿਮਕ ਹਲਾਲ ਅਸਾਡੇ ਛੱਡੋ ਓਨ੍ਹਾਂ ਤਮਾਮਾਂ
ਕਈ ਖਲੋਤੇ ਹਾਥੀਆਂ ਵਾਂਗੂੰ ਲੰਮੇ ਮੂੰਹ ਜਿਨ੍ਹਾਂ ਦੇ
ਪਾਹੜੇ ਸ਼ੇਰ ਹੈਵਾਨ ਗਲ ਦੇ ਚੁਨ ਚੁਨ ਸਾਰੇ ਖਾਂਦੇ
ਸ਼ਾਹ ਬਹਿਰਾਮ ਦਿੱਤੀ ਮੁਖ਼ਤਾਰੀ ਦੇਵਾਂ ਸਗਨ ਮਨਾਯਾ
ਆਦਮੀਆਂ ਦਾ ਮਾਸ ਉਨ੍ਹਾਂ ਨੂੰ ਮਸਾਂ ਮਸਾਂ ਹੱਥ ਆਯਾ
ਪਹਿਲੇ ਪਕੜ ਵਜ਼ੀਰ ਆਂਦੋ ਨੇ ਮੁਸ਼ਕਾਂ ਢੰਨ੍ਹ ਬਹਾਯਾ
ਦੇਵ ਸਫੈਦ ਕੀਤਾ ਇਕ ਲੁਕਮਾਂ ਇਕਸੇ ਵਾਰ ਲੰਘਾਯਾ
ਰਹਿੰਦੇ ਉਸਦੇ ਤਾਬਿਆ ਆਹੇ ਹੋਰ ਸਵਾਰ ਪਿਆਦੇ
ਜਿਤਨੇ ਨਿਮਕ ਹਰਾਮੀ ਸਾਰੇ ਚੁਨ ਚੁਨ ਦੇਵਾਂ ਖਾਹਦੇ
ਬਾਕੀ ਹੋਰ ਦੁਪਾਮੇ ਜੇਹੜੇ ਹਾਥੀ, ਊਠ ਕਤਾਰਾਂ
ਸਾਰੇ ਇਕਸ ਘੜੀ ਵਿਚ ਖਾਹਦੇ ਘੋੜੇ ਸਣੇ ਅਸਵਾਰਾਂ
ਜਾਂ ਮਸ਼ੀ ਦਾ ਲਸ਼ਕਰ ਦੇਵਾਂ ਸਣੇ ਵਜ਼ੀਰ ਖਪਾਯਾ
ਜੰਗਲ ਥੀਂ ਕਰ ਕੂਚ ਸ਼ਹਿਨਸ਼ਾਹ ਤਰਫ਼ ਸ਼ਹਿਰਦੀ ਆਯਾ
ਆ ਬਹਿਰਾਮ ਹੋਯਾ ਜਿਤ ਵੇਲੇ ਦਾਖ਼ਲ ਵਿਚ ਸ਼ਹਿਰ ਦੇ
ਰਲ ਮਿਲ ਰੋ ਰੋ ਦਿਲ ਥੀਂ ਧੋਂਦੇ ਦਰਦੀ ਦਾਗ਼ ਹਿਜਰਦੇ
ਸ਼ਾਹ ਬਹਿਰਾਮ ਦੇ ਯਾਰਾਂ ਦੇ ਘਰ ਹੋਈ ਵੱਡੀ ਸ਼ਾਦੀ
ਇਕ ਦੂਜੇ ਨੂੰ ਰਲ ਮਿਲ ਸਾਰੇ ਦੇਨ ਮੁਬਾਰਕ ਬਾਦੀ
ਜੋ ਸਰਦਾਰ ਵਲਾਇਤ ਅੰਦਰ ਆਹੇ ਦੋਸਤ ਦਿਲਦੇ
ਸੁਨਸੁਨਖਬਰਾਂਸ਼ਾਹਬਹਿਰਾਮਦੀਆਂ ਲੈਲੈ ਨਜ਼ਰਾਂ ਮਿਲਦੇ
ਨਾਲਮੁਬਾਰਕ ਨਾਲ ਸ਼ਹਿਨਸ਼ਾਹਜਦਮਹਿਲਾਂਵਿਚਵੜਿਆ

ਖ਼ਲਕਤ ਦੇ ਮਨ ਈਦਾਂ ਹੋਈਆਂ ਚੰਨ ਖ਼ੁਸ਼ੀ ਦਾ ਚੜ੍ਹਿਆ
ਜਾ ਵਿਚ ਖ਼ਾਸੁਲ ਖ਼ਾਸ ਘਰਾਂ ਦੇ ਜਾਂ ਉਸ ਕਦਮ ਟਿਕਾਯਾ
ਅੱਵਲ ਖ਼ਿਦਮਤਗਾਰਾਂ ਤਾਈਂ ਹੁਕਮ ਏਹੋ ਫ਼ਰਮਾਯਾ
ਸੱਤਵੀਂ ਹਰਮ ਅਸਾਡੀ ਤਾਈਂ ਜਾ ਖ਼ੁਸ਼ ਖ਼ਬਰ ਸੁਨਾਓ
ਮਾਂ ਪੁੱਤ੍ਰ ਨੂੰ ਬੰਦੀ ਵਿੱਚੋਂ ਕੱਢ ਸ਼ਤਾਬ ਲਿਆਓ
ਬਾਕੀ ਜਿਤਨੀਆਂ ਹੈਸਨ ਕੀਤੀਆਂ ਨਾਲ ਵਜ਼ੀਰ ਬਹਾਰਾਂ
ਮਾਰ ਘਰਾਂ ਥੀਂ ਕੱਢੋ ਬਾਹਰ ਰਾਣੀਆਂ ਜੋ ਬਦਕਾਰਾਂ
ਓੜਕ ਏਹੋ ਹਾਲ ਹੋਯਾ ਸੀ ਪਿੱਛੋਂ ਉਨ੍ਹਾਂ ਛੇਆਂ ਦਾ
ਵਾਂਗ ਵਜੀਰ ਹੋਗਈਆਂ ਸੱਭੇ ਪਲ ਵਿਚ ਨੁਕਲ ਦੇਆਂਦਾ
ਮਾਂ ਪੁਤ੍ਰ ਓਹ ਕੈਦੋਂ ਬਾਹਰ ਨਾਲ ਖ਼ੁਸ਼ੀ ਘਰ ਆਏ
ਹਸਰਤ ਥੀਂ ਰੱਬ ਮੁਸਰਤ ਦੇਂਦਾ ਗ਼ਮ ਥੀਂ ਖ਼ੁਸ਼ੀ ਵਿਖਾਏ
ਸ਼ਾਹ ਬਹਿਰਾਮ ਡਿੱਠਾ ਸ਼ਹਿਜ਼ਾਦਾ ਲੂੰ ਲੂੰ ਰਾਜ਼ੀ ਹੋਯਾ
ਸੁਨਕੇ ਹਾਲਤ ਮਾਂ ਪੁੱਤਰ ਵੀ ਲਾ ਗਲ ਉਸਨੂੰ ਰੋਇਆ
ਗਈ ਗ਼ਮੀ ਤੇ ਆਈ ਸ਼ਾਦੀ ਪੜ੍ਹਿਆ ਸ਼ਾਹ ਸ਼ੁਕਰਾਨਾ
ਆਜਜ਼ ਤੇ ਮਸਕੀਨਾਂ ਤਾਈਂ ਦਿੱਤਾ ਵੰਡ ਖ਼ਜ਼ਾਨਾ
ਖ਼ੁਸ਼ੀ ਹੋਈ ਸਭ ਮੁਲਕਾਂ ਅੰਦਰ ਕੀਤੇ ਸ਼ਾਹ ਸ਼ਦਯਾਨੇ
ਹਰ ਇਕ ਨੂੰ ਬਖ਼ਸ਼ੀਸ਼ਾਂ ਕੀਤੀਆਂ ਦਿੱਤੇ ਖੋਲ੍ਹ ਖ਼ਜ਼ਾਨੇ
ਮੁਢ ਕਦੀਮਾਂ ਦੇ ਜੋ ਨੌਕਰ ਆਹੇ ਜੋ ਇਤਬਾਰੀ
ਬਖ਼ਸ਼ਿਆ ਆਮ ਇਨਾਮ ਉਨ੍ਹਾਂ ਨੂੰ ਦਿੱਤੀ ਮਨਸਬ ਦਾਰੀ
ਹੋਰ ਕੋਈ ਜੋ ਜ਼ਾਲਮ ਦੁਸ਼ਮਨ ਸੁਨਿਆ ਵੱਡਾ ਫ਼ਸਾਦੀ
ਮਾਰ ਕੀਤਾ ਤਹਿ ਤੇਗ਼ ਓਹਨੂੰ ਹੋਈ ਅਮਨ ਅਬਾਦੀ

ਜੋ ਕੋਈ ਵਿੱਚ ਵਿਲਾਇਤ ਆਹਾ ਬਾਕੀ ਜ਼ਾਲਮ ਆਕੀ
ਬਾਝੋਂ ਖ਼ਾਸ ਰਈਅਤ ਦੇ ਓਥੇ ਹੋਰ ਨਾਂ ਰਹਿਆ ਬਾਕੀ
ਜੋ ਕੌਮ ਸ਼ਾਹਬਹਿਰਾਮੀ ਆਹੇ ਹੋ ਗਏ ਸਭ ਸਵੱਲੇ
ਪਰ ਪਿਆ ਵਿਛੋੜਾ ਹੁਸਨਬਾਨੋਂ ਦਾ ਓਹ ਕਲੇਜਾ ਸੱਲੇ
ਰਾਤ ਦਿਨੇ ਵਿਚ ਐਸ਼ਾਂ ਖ਼ੁਸ਼ੀਆਂ ਬੈਠਾ ਹੁਕਮ ਕਮਾਵੇ
ਪਰ ਜ਼ਾਲਮ ਦਰਦ ਵਿਛੋੜੇ ਵਾਲਾ ਦਿਲਥੀਂ ਦੂਰ ਨ ਜਾਵੇ
ਦਿਲ ਥੀਂ ਆਸ਼ਕ ਦੂਰ ਕਰਨ ਨੂੰ ਜੇ ਸੌ ਹੀਲੇ ਜੋੜੇ
ਇਸ਼ਕ ਮਿਟਾਯਾ ਮਿਟਦਾ ਨਾਹੀਂ ਸੈ ਤਦਬੀਰਾਂ ਲੋੜੇ
ਕਰ ਦਿਲ ਨੂੰ ਰੱਖੇ ਆਸ਼ਕ ਬੰਨ੍ਹ ਸਬਰ ਦੇ ਰੱਸੇ
ਜ਼ੋਰ ਕਰੇ ਜੇ ਇਸ਼ਕ ਜ਼ੋਰਾਵਰ ਤੋੜੇ ਇੱਕਸੇ ਘੱਸੇ
ਸ਼ਾਹ ਬਹਿਰਾਮ ਬਥੇਰਾ ਦੇਂਦਾ ਦਿਲ ਨੂੰ ਸਬਰ ਤਸੱਲਾ
ਪਰ ਇੱਕ ਘੜੀ ਆਰਾਮ ਨਾ ਆਵੇ ਇਸ਼ਕ ਨ ਰਹੇ ਨਚੱਲਾ
ਦਿਲ ਵਿਚ ਕਹੇ ਹੁਕਮ ਕਮਾਵਾਂ ਵੱਸਾਂ ਕੋਈ ਦਿਹਾੜਾ
ਪਰ ਇਹ ਇਸ਼ਕ ਮੁਸਾਫ਼ਰ ਕਰਕੇ ਦੇਂਦਾ ਘੱਤ ਉਜਾੜਾ
ਏਸੇ ਤਰ੍ਹਾਂ ਸ਼ਹਿਨਸ਼ਾਹ ਓਥੇ ਜਾਂ ਕੋਈ ਰੋਜ਼ ਲੰਘਾਇਆ
ਓੜਕ ਟੁਰਿਆ ਹੋ ਮੁਸਾਫ਼ਰ ਜ਼ਾਲਮ ਇਸ਼ਕ ਸਤਾਇਆ
ਤਖ਼ਤ ਹਕੂਮਤ ਛੋਡ ਸ਼ਹਿਨਸ਼ਾਹ ਵਤਨੋਂ ਫਿਰ ਦਿਲ ਚਾਯਾ
ਤਾਜ ਹਕੂਮਤ ਦਾ ਸਿਰ ਧਰ ਕੇ ਬੇਟਾ ਤਖ਼ਤ ਬਹਾਯਾ
ਲਸ਼ਕਰ ਫ਼ੌਜਾਂ ਸਭ ਵਿਲਾਇਤ ਦੌਲਤ ਦੁਸ਼ਮਨ ਖ਼ਸੀ
ਸਭ ਕੁਝ ਉਸਦੀ ਤਾਬਿਆ ਕਰਕੇ ਹੋਯਾ ਆਪ ਉਦਾਸੀ
ਦੇਵਸੁਫ਼ੈਦ ਤਾਈਂ ਉਹ ਕਹਿੰਦਾ ਮੈਨੂੰ ਲੈ ਚੱਲ ਨਾਲੇ

ਵੇਖਾਂ ਕਿੱਥੇ ਮਹਿਲ ਮੁਨਾਰੇ ਪਿਆਰੇ ਦਿਲਬਰ ਵਾਲੇ
ਸ਼ਹਿਰ ਸਬਜ਼ ਸੁਲੇਮਾਨਨਬੀ ਦਾ ਸੁਣਿਆ ਨਾਮ ਸ਼ਹਿਰ ਦਾ
ਓਥੇ ਕਿਵੇਂ ਪੁਚਾਏਂ ਮੈਨੂੰ ਜੇ ਤੈਥੋਂ ਹੈ ਸਰਦਾ
ਓੜਕ ਕਿੱਸਾ ਨਾਲ ਦੇਵਾਂ ਦੇ ਹੋ ਮੁਸਾਫ਼ਰ ਟੁਰਿਆ
ਵੇਖ ਵਿਛੋੜਾ ਉਸਦਾ ਹਰ ਕੋਈ ਦੋਸਤ ਦੁਸ਼ਮਨ ਝੁਰਿਆ
ਲਸ਼ਕਰ ਫ਼ੌਜਾਂ ਦੋਸਤ ਜਿਤਨੇ ਮਿੱਤਰ ਸਜਨ ਪਿਆਰੇ
ਰੋ ਰੋ ਮਿਲਦੇ ਸ਼ਾਹ ਬਹਿਰਾਮ ਨੂੰ ਲੋਕ ਸ਼ਹਿਰ ਦੇ ਸਾਰੇ
ਰੋ ਰੋ ਅਰਜ਼ਾਂ ਕਰੇ ਕਬੀਲਾ ਗੋਲੀਆਂ ਸਣੇ ਗੁਲਾਮਾਂ
ਏਹ ਵਿਛੋੜਾ ਨਾ ਹੁਣ ਪਾਈਂ ਸਾਨੂੰ ਸ਼ਾਹ ਬਹਿਰਾਮਾਂ
ਮਸਾਂ ਮਸਾਂ ਦੀਦਾਰ ਤੇਰਾ ਸੀ ਸਾਨੂੰ ਰੱਬ ਕਰਾਇਆ
ਕੱਲ ਆਇਓਂ ਤੇ ਅੱਜ ਉਠ ਚੱਲਿਓਂ ਕੀ ਤੇਰੇ ਦਿਲ ਆਯਾ
ਅੱਗੇ ਸੀ ਦਿਲ ਸਾਡਾ ਘਾਇਲ ਤੇਰੇ ਦਰਦ ਹਿਜਰ ਦਾ
ਪਿੱਛੋਂ ਫੇਰ ਨਾ ਪਾਈਂ ਸਾਨੂੰ ਏਹ ਤੂਫ਼ਾਨ ਕਹਿਰ ਦਾ
ਤੂੰ ਹੁਣ ਸ਼ਹਿਨਸ਼ਾਹ ਮੁਲਕ ਦਾ ਤਾਜ ਤਖ਼ਤ ਦਾ ਸਾਈਂ
ਨਾਲ ਖ਼ੁਸ਼ੀ ਦੇ ਰੋਈ ਦਿਹਾੜਾ ਬਹਿਕੇ ਹੁਕਮ ਚਲਾਈਂ
ਏਹ ਗੱਲ ਸੁਣਕੇ ਰੋ ਰੋ ਕਹਿੰਦਾ ਨਾਲ ਪਿਆਰਿਆਂ ਯਾਰਾਂ
ਇਕ ਪਲ ਰਹਿਣ ਨ ਦੇਂਦਾ ਮੈਨੂੰ ਚਾਈਆਂ ਇਸ਼ਕ ਮੁਹਾਰਾਂ
ਮੈਨੂੰ ਇਸ਼ਕ ਚੜ੍ਹਾਇਆ ਜ਼ਾਲਮ ਉਪਰ ਸਰਕਸ਼ ਘੋੜੇ
ਲੈ ਚਲਿਆ ਓਹ ਜ਼ੋਰੀ ਮੈਨੂੰ ਕੌਨ ਮੁਹਾਰਾਂ ਮੋੜੇ
ਕਹੇ ਸ਼ਾਹਜ਼ਾਦਾ ਸ਼ਾਹ ਸ਼ਹਾਂ ਦੇ ਮੁਲਕ ਹਕੂਮਤ ਵਾਲੇ
ਕਰਕੇ ਇਸ਼ਕ ਫ਼ਕੀਰ ਓਨ੍ਹਾਂ ਨੂੰ ਦੇਂਦਾ ਦੇਸ ਨਿਕਾਲੇ

ਨਿੱਕੇ ਵੱਡੇ ਸੁਲਤਾਨ ਮੁਲਕ ਦੇ ਜਿਨ੍ਹਾਂ ਜਹਾਨ ਨਵਾਏ
ਇਸ਼ਕ ਉਨ੍ਹਾਂ ਨੂੰ ਆਜਜ਼ ਕਰਕੇ ਦਰ ਦਰ ਭੀਖ ਮੰਗਾਏ
ਮੈਨੂੰ ਭੀ ਮਨ ਅਪਨੇ ਅੰਦਰ ਹੁੱਬ ਵਤਨ ਦੀ ਆਹੀ
ਏਹ ਭੀ ਸ਼ੌਕ ਮੇਰੇ ਮਨ ਆਹਾ ਬੈਠ ਕਰਾਂ ਬਾਦਸ਼ਾਹੀ
ਪਰ ਇਸ ਇਸ਼ਕ ਜ਼ੋਰਾਵਰ ਮੈਨੂੰ ਭੇਜਿਆ ਸਖ਼ਤ ਸਿਪਾਹੀ
ਰਹਿਨ ਨਾ ਦੇਂਦੇ ਏਸ ਸ਼ਹਿਰ ਵਿੱਚ ਲੈ ਚਲਿਆ ਘੱਤ ਫਾਹੀ
ਨਾ ਕੁਝ ਵੱਸ ਰਹਿਆ ਹੁਣ ਮੇਰੇ ਨਾ ਕੁਝ ਮੈਨੂੰ ਸੁਝਦਾ
ਦੌਲਤ ਮੁਲਕ ਖ਼ਜ਼ਾਨਿਆਂ ਅੰਦਰ ਨਾ ਦਿਲ ਮੇਰਾ ਰੁਝਦਾ
ਜਿਤ ਵੱਲ ਗਈ ਹੁਸਨ ਬਾਨੋ ਹੈ ਮੈਂ ਭੀ ਉਤ ਵਲ ਜਾਵਾਂ
ਸ਼ਾਮਿਲ ਪਵਾਂ ਕਿਤੇ ਵਲ ਉਸਨੂੰ ਯਾ ਉਸ ਵਲ ਮਰ ਜਾਵਾਂ
ਯਾ ਓਹ ਕਿਧਰੇ ਮੈਨੂੰ ਮਿਲਸੀ ਪਯਾਰੀ ਦਿਲਬਰ ਜਾਨੀ
ਯਾ ਉਸ ਰਾਹ ਫ਼ਿਦਾ ਹੋ ਜਾਵੇ ਏਹ ਮੇਰੀ ਜਿੰਦਗਾਨੀ
ਕਰੂ ਦੁਆਈਂ ਮੇਰੇ ਤਾਈਂ ਮੈਂ ਜਾਂ ਪਹੁੰਚਾਂ ਛਬਦੇ
ਜੀਉਂਦਾ ਫੇਰ ਤੁਸਾਨੂੰ ਮਿਲਸਾਂ ਮੋਇਆਂ ਹਵਾਲੇ ਰੱਬਦੇ
ਫ਼ਰਜ਼ੰਦ ਮੇਰੇ ਨੂੰ ਪਿੱਛੇ ਮੇਰੇ ਮੇਰੀ ਜਾਗਾ ਜਾਣੋਂ
ਫ਼ਾਰਸ ਤਖ਼ਤ ਮੇਰੇ ਦਾ ਉਸਨੂੰ ਸ਼ਹਿਨਸ਼ਾਹ ਪਛਾਣੋਂ
ਏਹ ਗੱਲ ਕਹਿਕੇ ਨਾਲ ਦੇਵਾਂ ਦੇ ਉੱਠ ਵਿਦਾ ਹੋ ਤੁਰਿਆ
ਕੁਲ ਕਬੀਲਾ ਰੋ ਰੋ ਉਸਨੂੰ ਰੁਖ਼ਸਤ ਕਰ ਕਰ ਮੁੜਿਆ
ਦੇਵਾਂ ਚੁਕ ਲਿਆ ਫਿਰ ਉਸਨੂੰ ਫੇਰ ਪਿਛਾਂ ਵਲ ਧਾਏ
ਅਪਨੇ ਦੇਸ ਵਤਨ ਵਲ ਉਸਨੂੰ ਚੁਕ ਸ਼ਤਾਬ ਲਿਆਏ
ਆਨ ਬਿਠਾਯਾ ਮੁੜਕੇ ਉਸਨੂੰ ਦੇਵਾਂ ਓਹੀ ਮਕਾਨੀਂ

ਹੁਸਨਬਾਨੋਂ ਦੇ ਨਾਲ ਸੀ ਕਰਦਾ ਖੁਸ਼ੀਆਂ ਦਿਲਬਰ ਜਾਨੀਂ
ਬਾਗੇ ਦੇ ਵਿਚ ਰੰਗ ਮਹੱਲਾਂ ਫਿਰਦਾ ਓਨ੍ਹੀ ਜਾਈਂ
ਹੁਸਨਬਾਨੋ ਸੀ ਉਠਦੀ ਬਹਿੰਦੀ ਜੇੜ੍ਹੀ ਜੇੜ੍ਹੀ ਥਾਈਂ
ਜਿਉਂ ਜਿਉਂ ਜਾ ਵੇਖੇ ਦਿਲਬਰ ਦੀ ਰੋ ਰੋ ਮਾਰੇ ਆਹੀਂ
ਓਹ ਗੁਲਜ਼ਾਰ ਬਹਾਰ ਹੁਸਨ ਦੀ ਏਸ ਚਮਨ ਵਿਚ ਨਾਹੀਂ
ਕਿੱਥੇ ਗਿਆ ਓਹ ਵਕਤ ਜਦੋਂ ਵਿਚ ਏਸ ਚਮਨ ਗੁਲਜ਼ਾਰਾਂ
ਸਨੇ ਹੁਸਨਬਾਨੋਂ ਦੇ ਕਰਦਾ ਖੁਸ਼ੀਆਂ ਐਸ਼ ਬਹਾਰਾਂ
ਯਾ ਰੱਬ ਏਹ ਸੁਨਹਿਰੀ ਉਸਦੇ ਰੰਗ ਮਹੱਲ ਮੁਨਾਰੇ
ਸਦਕੇ ਹੁਸਨਬਾਨੋਂ ਦੇ ਦਿਸਦੇ ਸੁੰਦਰ ਸੋਹਨੇ ਪਿਆਰੇ
ਏਹ ਕੁਲ ਮਹਿਲ ਮੁਨਾਰੇ ਮੈਨੂੰ ਵਾਂਗ ਸਯਾਹ ਪਹਾੜਾਂ
ਦਹਿਸ਼ਤ ਨਾਲ ਡਰਾਵਨ ਵਾਲੇ ਦਿੱਸਨ ਜਿਵੇਂ ਉਜਾੜਾਂ
ਨਿਤ ਨਿਤ ਘੜੀ ਘੜੀ ਜਾ ਬਹਿੰਦਾ ਉਸ ਤਲਾ ਕਨਾਰੇ
ਜਿੱਥੇ ਆਨ ਮਿਲੇ ਸਨ ਉਸਨੂੰ ਓਹ ਕਬੂਤਰ ਚਾਰੇ
ਅੱਜ ਏਹ ਬਾਗ਼ ਬਹਿਸ਼ਤੀ ਮੈਨੂੰ ਦੋਜ਼ਖ਼ ਨਜ਼ਰੀ ਆਵੇ
ਬਾਝੋਂ ਦਿਲਬਰ ਪਿਆਰੇ ਮੈਨੂੰ ਚੰਗਾ ਮੂਲ ਨਾ ਭਾਵੇ
ਬੈਠ ਕਿਨਾਰੇ ਉਸ ਚਸ਼ਮੇਂ ਦੇ ਰੋਂਦਾ ਕਰ ਕਰ ਜ਼ਾਰੀ
ਆ ਮਿਲ ਫੇਰ ਹੁਸਨਬਾਨੋਂ ਤੂੰ ਮੁੜ ਮੈਨੂੰ ਇਕ ਵਾਰੀ
ਇਸ ਚਸ਼ਮੇਂ ਤੇ ਫੇਰ ਕਿਸੇ ਦਿਨ ਕਦਮ ਮੁਬਾਰਕ ਪਾਈਂ
ਓਹ ਗੁਲਜ਼ਾਰ ਬਹਾਰ ਚਮਨ ਦੀ ਮੁੜ ਇਕ ਵਾਰ ਦਿਖਾਈਂ
ਸ਼ੌਕ ਦੀਦਾਰ ਤੇਰੇ ਦੇ ਕਾਰਨ ਮੈਂ ਭੁੱਲਾ ਹਾਂ ਰਾਹੀ
ਛੱਡ ਦਿੱਤਾ ਘਰ ਬਾਰ ਵਤਨ ਮੈਂ ਛੱਡ ਦਿੱਤੀ ਬਾਦਸ਼ਾਹੀ

ਸੰਭ ਦੀਦਾਰ ਤੇਰੇ ਦੇ ਕਾਰਨ ਛੱਡ ਦਿੱਤੀ ਬਾਦਸ਼ਾਹੀ
ਹੁਨ ਕੁਝ ਤਰਸ ਕਰੀਂ ਤੂੰ ਪਿਆਰੀ ਕਹਿੰਦਾ ਵਾਂਗ ਸੌਦਾਈ
ਆਪੇ ਨਾਲ ਅਸਾਡੇ ਉਸ ਦਿਨ ਲਾਈ ਅਪਨੀ ਯਾਰੀ
ਆਪੇ ਭੁਲੀ ਗਈ ਹੈਂ ਸਾਥੀਂ ਛੱਡ ਪ੍ਰੀਤ ਪਿਆਰੀ
ਆਪੇ ਕਸਮਾਂ ਕੌਲ ਕੀਤੇ ਤੁਧ ਬੇ ਵਫ਼ਾ ਨਾ ਹੋਵਾਂ
ਰਹਾਂ ਪ੍ਰੀਤ ਮੁਹੱਬਤ ਦੇ ਵਿਚ ਸਾਬਤ ਕਦਮ ਖਲੋਵਾਂ
ਤੂੰ ਹੁਨ ਵਫ਼ਾ ਹੋਈ ਹੈਂ ਅਪਨੇ ਕੌਲ ਕਰਾਰੋਂ
ਮੈਨੂੰ ਕਿਉਂ ਹੈਰਾਨ ਕੀਤਾਈ ਦੇਸ ਵਤਨ ਘਰ ਬਾਰੋਂ
ਤੂੰ ਹੁਣ ਜਾ ਵਤਨ ਘਰ ਅਪਨੇ ਬੈਠੀ ਖੁਸ਼ੀਆਂ ਮਾਣੇ
ਮੈਂ ਪਰਦੇਸੀ ਜਾਨ ਤੇਰੀ ਵਿੱਚ ਫਿਰਦਾ ਦੇਸ ਬਗਾਨੇ
ਤੂੰ ਵਿੱਚ ਸੱਧਾਂ ਹੱਸੇਂ ਖੇਡੇਂ ਨਾਲ ਖੁਸ਼ੀ ਘਰ ਬਹਿਕੇ
ਮੈਂ ਪਰਦੇਸੀ ਜਾਨ ਤੇਰੀ ਵਿਚ ਦਰਦ ਹਿਜਰ ਦੀ ਸਹਿਕੇ
ਐਪਰ ਆਦਤ ਮਾਸ਼ੂਕਾਂ ਦੀ ਹੁਨ ਏਹ ਦਿਲੋਂ ਪਛਾਤੀ
ਆਸ਼ਕ ਥੀਂ ਕਰ ਜਾਨ ਕਿਨਾਰਾ ਲਾਕੇ ਚਿਨਗ ਚੁਆਤੀ
ਅੱਵਲ ਆਸ਼ਕ ਦਾ ਮਨ ਮੋਹਨ ਸੋਹਨਾ ਰੂਪ ਵਿਖਾਕੇ
ਪਿੱਛੋਂ ਦਗਾ ਕਮਾਕੇ ਮਾਰਨ ਆਸ਼ਕ ਨੂੰ ਤਰਸਾਕੇ
ਪਹਿਲੋਂ ਮਾਇਲ ਕਰਨ ਆਸ਼ਕ ਨੂੰ ਕਰਕੇ ਨਜ਼ਰ ਮੇਹਰਦੀ
ਮੁੜ ਮੁੜ ਜਾਵਨ ਘਾਇਲ ਕਰਕੇ ਲਾਕੇ ਸਾਂਗ ਹਿਜਰ ਦੀ
ਕਾਰ ਮਾਸ਼ੂਕਾਂ ਦੀ ਹੈ ਏਹੋ ਜ਼ੁਲਮ ਹਮੇਸ਼ ਕਮਾਵਨ
ਆਸ਼ਕ ਆਜਜ਼ ਦਾ ਕੀ ਚਾਰਾ ਤੜਫ ਤੜਫ ਮਰ ਜਾਵਨ
ਬਾਲ ਮਸਾਲ ਹੁਸਨ ਦੀ ਸੋਹਣੀ ਆਸ਼ਕ ਨੂੰ ਦਿਖਲਾਵੇ

ਆਸ਼ਕ ਵਾਂਗ ਪਤੰਗਾਂ ਓਥੇ ਜਲ ਬਲ ਕੇ ਮਰ ਜਾਵੇ
ਜਿਉਂ ਜਿਉਂ ਤੀਰ ਨੈਨਾਂ ਦੇ ਮਾਰਨ ਆਸ਼ਕ ਨੂੰ ਕੱਸ ਕੱਸ ਕੇ
ਤਿਉਂ ਤਿਉਂ ਆਸ਼ਕ ਹੋਨ ਅਗੇਰੇ ਨਾਲ ਖੁਸ਼ੀ ਹੱਸ ਹੱਸ ਕੇ
ਮੈਂ ਹੁਨ ਦੇਖ ਹੁਸਨਬਾਨੋਂ ਹਾਂ ਇਸ਼ਕ ਤੇਰੇ ਵਿਚ ਮਰਦਾ
ਆਹੀਂ ਮਾਰਾਂ ਵਾਂਗ ਬੀਮਾਰਾਂ ਮਾਰਿਆ ਦਰਦ ਹਿਜਰ ਦਾ
ਖਬਰ ਨਾ ਤੇਰੇ ਦੇਸ ਵਤਨ ਦੀ ਹੈ ਓਹ ਕੇੜ੍ਹਾ ਪਾਸਾ
ਕੇਹੜੇ ਰੰਗ ਮਹੱਲੀਂ ਹੈਂ ਤੂੰ ਕਿੱਥੇ ਤੇਰਾ ਵਾਸਾ
ਕਿਤਵਲ ਢੂੰਡਾਂ ਸ਼ਹਿਰ ਤੇਰੇ ਨੂੰ ਕੇੜ੍ਹੀ ਤਰਫ਼ੀਂ ਜਾਵਾਂ
ਕੇੜ੍ਹੇ ਜੰਗਲ ਜੂਹੇ ਫਿਰਦਾ ਰੋ ਰੋ ਕੇ ਮਰ ਜਾਵਾਂ
ਪਰ ਇਸ਼ਕ ਤੇਰੇ ਵਿਚ ਸਾਬਤ ਰਹਿਸਾਂ ਮਰਾਂ ਤੇ ਭਾਵੇਂ ਜੀਵਾਂ
ਤੂੰ ਹੁਨ ਜਾਨ ਭਾਵੇਂ ਨਾ ਮੈਨੂੰ ਮੈਂ ਬੇਵਫ਼ਾ ਨਾ ਥੀਵਾਂ
ਏਸੇ ਤਰ੍ਹਾਂ ਰਹੇ ਦਿਨ ਰਾਤੀਂ ਫਿਰਦਾ ਵਿਚ ਚਮਨ ਦੇ
ਟੋਰੇ ਉਨ੍ਹਾਂ ਖਜਾਲਾਂ ਅੰਦਰ ਕਰ ਕਰ ਵੈਨ ਸਜਨ ਦੇ
ਦੇਵ ਮੁਵੈਦ ਰਹੇ ਵਿਚ ਖ਼ਿਦਮਤ ਹਰਦਮ ਦਿਨ ਤੇ ਰਾਤੀਂ
ਪਰੀਆਂ ਹੂਰਤ ਹੋਨ ਜਿਤਵਲ ਓਹ ਖੜੀਆਂ ਕਰਨ ਜਮਾਤੀਂ
ਸ਼ਰਾਬ ਕਬਾਬ ਤਮਾਸ਼ੇ ਹਾਜ਼ਰ ਸਭ ਕੁਝ ਉਸਦੇ ਅੱਗੇ
ਪਰ ਬਾਝ ਪਿਆਰੇ ਦਿਲਬਰ ਉਸਨੂੰ ਚੰਗਾ ਕੁਝ ਨ ਲੱਗੇ
ਖ਼ਬਰ ਹੁਸਨਬਾਨੋਂ ਦੀ ਉਸਨੂੰ ਹੁਨ ਤੂੰ ਆਖ ਸੁਨਾਈਂ
ਇਮਾਮ ਬਖ਼ਸ਼ ਤੂੰ ਸ਼ਾਹਬਹਿਰਾਮ ਦੀ ਮੁੜਕੇ ਗੱਲ ਹਲਾਈਂ

ਹੁਸਨ ਬਾਨੋਂ ਦਾ ਆਪਨੇ ਸ਼ਹਿਰ ਪਹੁੰਚ ਕੇ
ਆਪਨੇ ਮਾਂ ਪਿਉ ਨਾਲ ਗੱਲ ਕਰਨੀ

ਜਿਸ ਦਿਨ ਸ਼ਹਿਰ ਫ਼ਾਰਸ ਦੇ ਵਿੱਚੋਂ ਗਈ ਸਨੇਹੇ ਦੇਕੇ

ਸ਼ਹਿਰ ਸਬਜ਼ ਸੁਲੇਮਾਨ ਨਬੀ ਦੇ ਜਾ ਪਹੁੰਚੀ ਓਹ ਪੇਕੇ
ਮਾਂ ਪਿਉ ਦੇਖ ਹੋਏ ਦਿਲ ਰਾਜ਼ੀ ਲਾ ਗਲ ਉਸਨੂੰ ਰੁੰਨੇ
ਰੋ ਭੀ ਮਿਲਿਆ ਕੁਲ ਕਬੀਲਾ ਰੈਣ ਭਰਾ ਵਛੁੰਨੇ
ਸ਼ਹਿਰ ਸਾਰੇ ਵਿਚ ਖ਼ਬਰਾਂ ਹੋਈਆਂ ਸਾਕੀਂ ਖ਼ਬਰਾਂ ਗੱਦਾਂ
ਲੱਖ ਸ਼ੁਕਰਾਨੇ ਲੱਖ ਸ਼ਦਯਾਨੇ ਰਲ ਮਿਲ ਕੀਤੇ ਸੱਦਾਂ
ਹੁਸਨਬਾਨੋਂ ਵਿਚ ਸੱਧਾਂ ਰਲ ਮਿਲ ਜ਼ਾਹਿਰ ਖੇਡੇ ਹੱਸੇ
ਪਰਜ਼ਾਹਰਮੁਹੱਬਤਸ਼ਾਹਬਹਿਰਾਮਦੀਦਿਲਓਹਦੇਵਿਚਵੱਸੇ
ਨਾਲ ਸਹੇਲੀਆਂ ਰਲ ਮਿਲ ਬਹਿੰਦੀ ਜ਼ਾਹਿਰ ਹੱਸੇ ਖੁੱਲੇ
ਪਰ ਦਾਗ਼ ਵਛੋੜੇ ਵਾਲਾ ਉਸਨੂੰ ਹਰਗਿਜ਼ ਮੂਲ ਨ ਭੁੱਲੇ
ਬਹਿਕੇ ਵਿਚ ਸਹੇਲੀਆਂ ਗਾਵੇ ਗਾਵਨ ਦਰਦਾਂ ਵਾਲੇ
ਏਹ ਗ਼ਮ ਦਰਦ ਵਿਛੋੜੇ ਵਾਲਾ ਪਈ ਵਿੱਚੇ ਵਿਚ ਜਾਲੇ
ਜਾਂ ਕਿਤਨੀ ਮੁੱਦਤ ਗੁਜ਼ਰੀ ਏਵੇਂ ਮਾਂਪਿਉਦੇ ਦਿਲਆਈ
ਦੇਖ ਕਿਤੇ ਵਲ ਹੁਸਨਬਾਨੋਂ ਦੀ ਚਾ ਕਰੀਏ ਕੁੜਮਾਈ
ਜਾਂ ਰਲ ਬੈਠ ਕਬੀਲੇ ਸਾਰੇ ਏਹ ਸਲਾਹ ਪਕਾਈ
ਜਾਨ ਜੁੱਸੇ ਵਿਚ ਹੁਸਨਬਾਨੋਂ ਦੇ ਸੁਨਕੇ ਕਲ ਮਲ ਆਈ
ਯਾ ਰੱਬ ਹੁਨ ਤੂੰ ਏਹ ਇਮਾਨਤ ਸਹੀ ਸਲਾਮਤ ਰੱਖੀਂ
ਵਕਤ ਵਿਹਾਨਾ ਹੱਥ ਨਾ ਆਵੇ ਫੇਰ ਹਜ਼ਾਰੀਂ ਲੱਖੀਂ
ਭੇਦ ਮੇਰੇ ਦਾ ਤੂੰ ਹੈਂ ਮਹਿਰਮ ਰੱਖੀਂ ਤੂੰ ਖ਼ਸਮਾਨਾ
ਮੇਰਾ ਅਤੇ ਸ਼ਾਹਬਹਿਰਾਮ ਦਾ ਰੱਖੀਂ ਪਾਕ ਯਰਾਨਾ
ਮੈਂ ਇਕ ਵਾਰੀ ਸ਼ਾਹ ਬਹਿਰਾਮ ਦਾ ਹੱਕ ਹੋਈ ਹਾਂ ਅੱਗੇ
ਹੋਰ ਕੋਈ ਨਾ ਮਹਿਰਮ ਦਿਲ ਦਾ ਮੈਨੂੰ ਹੱਥ ਨ ਲੱਗੇ

ਏਹ ਗੱਲ ਕਹਿਕੇ ਤਾਂ ਪਈ ਤੇ ਪਾਸ ਮਾਊਂ ਜਾ ਬਹਿੰਦੀ
ਬੈਠ ਅਕੱਲੀ ਉਸ ਦੇ ਅੱਗੇ ਹਾਲ ਹਕੀਕਤ ਕਹਿੰਦੀ
ਮਾਂ ਵਿਆਹ ਕਰਨ ਦੀ ਖ਼ਾਹਸ਼ ਨਾਹੀਂ ਮੈਨੂੰ ਕਾਈ
ਨਾਹੀਂ ਚਾਹ ਕਿਧਰੇ ਮੇਰੀ ਤੁਸੀਂ ਕਰੋ ਕੁੜਮਾਈ
ਅਪਣੇ ਆਪ ਕਿਤੇ ਵਲ ਮੈਂ ਇਕ ਚੰਗਾ ਵਰ ਹੈ ਲੱਧਾ
ਉਸਦੀ ਮੇਹਰ ਮੁਹੱਬਤ ਅੰਦਰ ਹੈ ਮੇਰਾ ਦਿਲ ਬੱਧਾ
ਆਦਮੀਆਂ ਦੀ ਕੌਮ ਵਿੱਚੋਂ ਹੈ ਉਹ ਸੁੰਦਰ ਸ਼ਾਹਜ਼ਾਦਾ
ਨਾਮ ਬਹਿਰਾਮ ਅਕਲ ਦਾ ਗੌਹਰ ਸਾਥੀਂ ਹੁਸਨ ਜ਼ਯਾਦਾ
ਜੇਕਰ ਮੇਰੇ ਵਿਆਹ ਕਰਨ ਦੀ ਕਿਧਰੇ ਮਰਜ਼ੀ ਚਾਹੇ
ਰਾਜ਼ੀ ਨਾਲ ਖ਼ੁਸ਼ੀ ਦੇ ਮੈਨੂੰ ਉਸਦੇ ਨਾਲ ਵਿਆਹੇ
ਸੁਨਕੇ ਵਿਚ ਗ਼ਜ਼ਬ ਦੇ ਆਈ ਬੋਲੀ ਵਾਂਗੂ ਸ਼ੀਹਾਂ
ਗ਼ਜ਼ਬ ਹੋਯਾ ਜੋ ਆਪ ਡਿੱਠਾਵਰ ਕਰਨ ਕੁਆਰੀਆਂਧੀਆਂ
ਜੋ ਧੀਆਂ ਦੇ ਮੂੰਹੋਂ ਲੱਥੀ ਸ਼ਰਮ ਹਯਾ ਦੀ ਲੋਈ
ਪਿਆ ਹਨੇਰ ਗ਼ਜ਼ਬ ਵਿਚ ਜਾਨੋ ਹੁਨੇ ਕਯਾਮਤ ਹੋਈ
ਸ਼ਰਮ ਹਯਾ ਕਰ ਬੋਲ ਨਾ ਬਹੁਤਾ ਫਿਰ ਮੁੜ ਬਾਤ ਅਜੇਹੀ
ਅੱਖੀਂ ਸ਼ੋਖ ਜ਼ੁਬਾਨ ਚਲਾਕੀ ਸਿੱਖ ਆਈ ਹੈਂ ਕੇਹੀ
ਕਹਿੰਦੀ ਸ਼ਾਹਬਹਿਰਾਮ ਮੇਰਾ ਹੈ ਦੋਸਤ ਦਿਲਬਰ ਜਾਨੀ
ਉਸਥੀਂ ਮੁੜਨ ਹੈ ਬਦਬਖਤੀ ਸਖਤੀ ਦੋਹੀਂ ਜਾਹਾਨੀਂ
ਜੇ ਅੱਜ ਸ਼ਰਮ ਹਯਾ ਮੈਂ ਕਰਕੇ ਬੋਲਾਂ ਨਹੀਂ ਜ਼ਬਾਨੋਂ
ਮੋੜਾਂ ਕਸਮ ਕਰਾਰੋਂ ਹਾਰਾਂ ਖ਼ਾਰਜ ਹੋਵਾਂ ਈਮਾਨੋਂ
ਕਸਮਾਂ ਕੀਤੀਆਂ ਰੱਬਸਾਹਿਬਦੀਆਂ ਆਪਸ ਵਿੱਚ ਅਸਾਂਨੇ

ਕੌਲ ਕਰਾਰ ਮੁਹੱਬਤ ਵਾਲੇ ਕੀਤੇ ਨਾਲ ਈਮਾਨੇ
ਹੁਨ ਦਿਲ ਮੋੜਿਆ ਮੁੜਦਾ ਨਾਹੀਂ ਜੇ ਉਸ ਪਾਸੋਂ ਮੋੜਾਂ
ਸਖ਼ਤ ਜ਼ੰਜੀਰ ਮੁਹੱਬਤ ਵਾਲਾ ਕੀਕਰ ਦਿਲ ਥੀਂ ਤੋੜਾਂ
ਫੇਰ ਹੁਸਨਬਾਨੋਂ ਦੀ ਮਾਂ ਨੇ ਇਸ ਗੱਲ ਥੀਂ ਚਾ ਫੜਿਆ
ਬਾਝੋਂ ਹੁਕਮ ਅਸਾਡੇ ਤੇਰਾ ਅਕਦ ਨਕਾਹ ਕਿਸ ਪੜ੍ਹਿਆ
ਮਰਦ ਜਨਾਨੀ ਕਰਨ ਮੁਹੱਬਤ ਜੇਕਰ ਬਾਝ ਨਿਕਾਹੋਂ
ਜ਼ਾਨੀ ਜ਼ਾਨੀ ਆਸੀ ਰੱਬ ਦੇ ਦੂਰ ਹੋਵਨ ਦਰਗਾਹੋਂ
ਕਹਿੰਦੀ ਆਪਸ ਵਿਚ ਅਸਾਂ ਨੇ ਹਰਗਿਜ਼ ਅੰਗ ਨਾ ਲਾਯਾ
ਜ਼ਾਹਿਰ ਬਾਤਨ ਰੱਬ ਅਸਾਂ ਨੂੰ ਸ਼ੌਕ ਦਿਲਾਂ ਵਿਚ ਪਾਯਾ
ਏਹ ਸਿਰ ਸਾਤੇ ਫ਼ਜ਼ਲ ਇਲਾਹੀ ਹੋਯਾ ਹੈ ਦਰਗਾਹੋਂ
ਮੈਂ ਤੇ ਸ਼ਾਹ ਬਹਿਰਾਮ ਰਹੇ ਹਾਂ ਹੁਨ ਤਕ ਪਾਕ ਗੁਨਾਹੋਂ
ਆਪਸ ਵਿਚ ਅਸਾਂ ਜੇ ਜ਼ਾਹਿਰ ਜ਼ਰਾ ਜੇ ਅੰਗ ਲਗਾਏ
ਬਦਲੇ ਉਸਦੇ ਰੱਬ ਅਸਾਂ ਨੂੰ ਹਾਵੀਏ ਦੋਜ਼ਖ਼ ਪਾਏ
ਏਸੇ ਕਾਰਣ ਮੈਂ ਹਾਂ ਆਈ ਮੰਗਣ ਹੁਕਮ ਤੁਸਾਡਾ
ਰਾਜ਼ੀ ਹੋਕੇ ਆਪ ਪੜ੍ਹਾਓ ਅਕਦ ਨਕਾਹ ਅਸਾਡਾ
ਫਿਰ ਮੁੜ ਮਾਂ ਨਸੀਹਤ ਕਰਦੀ ਹੁਸਨਬਾਨੋਂ ਦੇ ਤਾਈਂ
ਬਾਪ ਤੇਰਾ ਹੈ ਸ਼ਾਹ ਪਰੀਆਂ ਦਾ ਤਾਜ ਤਖ਼ਤ ਦਾ ਸਾਈਂ
ਨੰਗ ਨਮੂਸ ਪਿਓ ਦਾ ਵੇਖੀਂ ਲਾਜ ਅਸਾਡੀ ਰੱਖੀਂ
ਬਾਜ਼ ਆਵੀਂ ਤੂੰ ਏਸ ਖ਼ਯਾਲੋਂ ਸ਼ਰਮ ਹਯਾ ਵਲ ਤੱਕੀਂ
ਕਹਿੰਦੀ ਮਾਏ ਬਾਪ ਮੇਰੇ ਨੂੰ ਜੇ ਰੱਬ ਸ਼ਾਹ ਬਨਾਇਆ
ਓਹ ਭੀ ਹੈ ਬਹਿਰਾਮ ਸ਼ਾਹਜ਼ਾਦਾ ਆਲੀ ਉਸਦਾ ਪਾਯਾ

ਪਰੀਆਂ ਦੇ ਵਿਚ ਬਾਪ ਮੇਰਾ ਹੈ ਜੋ ਕਰਦਾ ਬਾਦਸ਼ਾਹੀ
ਆਦਮੀਆਂ ਵਿਚ ਸ਼ਾਹਬਹਿਰਾਮ ਦੇ ਸਿਰ ਪਰ ਜ਼ਿਲ ਅਲਾਹੀ
ਜੋ ਕੋਈ ਹੋਵੇ ਬਾਦਸ਼ਾਹੀ ਵਿੱਚ ਉੱਚੀ ਸ਼ਾਨ ਅਜੇਹਾ
ਉਸਦੇ ਸਾਕੋਂ ਬਾਪ ਮੇਰੇ ਨੂੰ ਜਗ ਵਿਚ ਮੇਹਣਾ ਕੇਹਾ
ਮਾਂ ਕਹੇ ਸੁਨ ਧੀਆ ਤੈਨੂੰ ਹੈ ਮਾਲੂਮ ਨਾ ਅੱਗੇ
ਜ਼ਾਤ ਅਸਾਂ ਵਿੱਚ ਆਦਮੀਆਂ ਦੀ ਮੰਦੀ ਸੋਹਬਤ ਲੱਗੇ
ਆਦਮੀਆਂ ਦਾ ਜੁੱਸਾ ਖ਼ਾਕੀ ਸਾਡਾ ਜੁੱਸਾ ਨਾਰੀ
ਵਿਚ ਪੈਦਾਇਸ਼ ਦੁਹਾਂ ਧਿਰਾਂ ਦੇ ਜ਼ਿੱਦ ਪਈ ਹੈ ਭਾਰੀ
ਕਹਿੰਦੀ ਖ਼ਾਕੀ ਨਾਰੀ ਅੰਦਰ ਜ਼ਿੱਦ ਪਈ ਜਿਸਮਾਨੀ
ਮੇਰੇ ਤੇ ਵਿੱਚ ਸ਼ਾਹ ਬਹਿਰਾਮ ਦੇ ਹੈ ਪ੍ਰੀਤ ਰੂਹਾਨੀ
ਰਲ ਮਿਲ ਰੂਹ ਗਏ ਜਿਸ ਵੇਲੇ ਨਾਲ ਪਿਆਰ ਜਿਨ੍ਹਾਂ ਦੇ
ਨਾਲ ਮੁਹੱਬਤ ਰਲ ਜਾਵਨਗੇ ਜੁੱਸੇ ਆਪ ਉਨ੍ਹਾਂ ਦੇ
ਭੜਕ ਉੱਠ ਗਈ ਮਾਂ ਉਸਦੀ ਬਹੁਤੀ ਕੀਲੋਂ ਕਾਲੋਂ
ਨਾਲ ਗ਼ਜ਼ਬ ਦੇ ਕਹਿੰਦੀ ਧੀਆ ਟਲਜਾਹ ਏਸ ਖਿਆਲੋਂ
ਮੁੜਕੇ ਏਸ ਸੁਖ਼ਨ ਨੂੰ ਮੂੰਹਥੀਂ ਮੂਲ ਨਾ ਬੋਲੀਂ ਧੀਆ
ਸੁਨਕੇ ਮਾਰ ਸੁੱਟੇਗਾ ਪਲ ਵਿਚ ਤੈਨੂੰ ਤੇਰਾ ਬੁੱਢਾ
ਤੋਬਾ ਕਰ ਇਸ ਗੱਲੋਂ ਧੀਆ ਖੈਰ ਖ਼ੁਦਾ ਥੀਂ ਪਾਵੇਂ
ਨਹੀਂ ਤੇ ਨਾਲ ਇਜ਼ਾਬ ਤੰਬੀਹਾਂ ਮਾਰੀ ਦੀ ਮਰ ਜਾਵੇਂ
ਕਹਿੰਦੀ ਹੈ ਕਬੂਲ ਅਸਾਂ ਨੂੰ ਜੇ ਸਿਰ ਸਾਡੇ ਵਰਤੇ
ਪਰ ਸ਼ਾਹਬਹਿਰਾਮ ਲੋਂ ਹੁਨਮਾਏ ਨਾ ਦਿਲ ਮੇਰਾ ਪਰਤੇ
ਸ਼ਾਹ ਬਹਿਰਾਮ ਮੇਰੇ ਦਿਲ ਵਸਦਾ ਜੇ ਹੋਈ ਜ਼ਿੰਦਗਾਨੀ

ਮੌਤ ਆਵੇ ਜਦ ਤਾਂ ਭੀ ਉਸ ਤੋਂ ਜਾਨ ਕਰਾਂ ਕੁਰਬਾਨੀ
ਓੜਕ ਮਾਂ ਨਸੀਹਤ ਕਰਦੀ ਖ਼ਫਾ ਤਬੀਅਤ ਹੋਕੇ
ਜਾਕੇ ਅਪਨੇ ਖ਼ਾਵੰਦ ਅੱਗੇ ਕਹੀ ਹਕੀਕਤ ਰੋਕੇ
ਕਹਿੰਦੀ ਹੁਸਨਬਾਨੋਂ ਦਾ ਮੈਨੂੰ ਦਿਸਦਾ ਮੰਦਾ ਚਾਲਾ
ਸੁਨਦੀ ਨਹੀਂ ਨਸੀਹਤ ਕੋਈ ਚਾਹੇ ਦੇਸ ਨਿਕਾਲਾ
ਆਦਮੀਆਂ ਦੀ ਕੌਮ ਵਿੱਚੋਂ ਹੈ ਇਕ ਸ਼ਾਹਜ਼ਾਦਾ ਕੋਈ
ਉਸ ਦੀ ਸੂਰਤ ਦੇਖ ਕਿਤੇ ਵਲ ਉਸ ਤੇ ਆਸ਼ਕ ਹੋਈ
ਉਸਨੂੰ ਯਾਦ ਕਰੇ ਦਿਨ ਰਾਤੀਂ ਸੌਂਦੀ ਉਠਦੀ ਬਹਿੰਦੀ
ਦਮ ਦਮ ਹਰਹਰ ਸਾਇਤ ਉਸਦਾ ਜ਼ਿਕਰ ਜ਼ਬਾਨੇਂ ਕਹਿੰਦੀ
ਜਿੱਥੋਂ ਤੀਕ ਨਸੀਹਤ ਆਹੀ ਮਾਂ ਉਸ ਨੂੰ ਕਰ ਥੱਕੀ
ਤੇਰਾ ਖੌਫ਼ ਨਾ ਕੋਈ ਉਸ ਨੂੰ ਜ਼ਰਾ ਨਾ ਰਹਿੰਦੀ ਡੱਕੀ
ਮੈਨੂੰ ਹੁਸਨਬਾਨੋਂ ਦੀ ਸ਼ਾਹਾ ਦਿਸਦੀ ਵੱਡੀ ਖ਼ਰਾਬੀ
ਖੈਰ ਚਾਹੇਂ ਤੇ ਉਸਦਾ ਕੋਈ ਕਰੋ ਇਲਾਜ ਸ਼ਤਾਬੀ
ਓੜਕ ਕਿਸੇ ਦਿਹਾੜੇ ਉਸਦੀ ਏਹ ਗੱਲ ਮੈਨੂੰ ਜਾਪੇ
ਫੁਰਸਤ ਪਾਕੇ ਅੱਜ ਕੱਲ ਏਥੋਂ ਟੁਰ ਜਾਵੇਗੀ ਆਪੇ
ਸੁਨਕੇ ਬਾਪ ਪਿਆ ਵਿਚ ਗ਼ਮਦੇ ਦਿਲ ਵਿਚ ਫ਼ਿਕਰ ਦੁੜਾਵੇ
ਜੇਕਰ ਕਿਸੇ ਦਿਹਾੜੇ ਸਾਥੀਂ ਚੁਪ ਕੀਤੀ ਨਸ ਜਾਵੇ
ਓੜਕ ਏਹ ਸਲਾਹ ਉਸ ਕਰਕੇ ਨਾਲ ਅਮੀਰ ਵਜ਼ੀਰਾਂ
ਕੈਦ ਕੀਤਾ ਸਾ ਹੁਸਨਬਾਨੋਂ ਨੂੰ ਬੱਧੀ ਨਾਲ ਜ਼ੰਜੀਰਾਂ
ਜਾਂ ਹੁਨ ਕੈਦ ਕਰਾਇਆ ਮਾਪਿਆਂ ਹੁਸਨਬਾਨੋਂ ਦੇ ਤਾਈਂ
ਇਮਾਮਬਖ਼ਸ਼ ਚਲ ਸ਼ਾਹ ਬਹਿਰਾਮ ਨੂੰ ਤੂੰ ਇਹ ਖਬਰ ਸੁਨਾਈਂ

### ਸ਼ਾਹ ਬਹਿਰਾਮ ਦਾ ਹੁਸਨਬਾਨੋਂ ਨੂੰ ਸੁਫ਼ਨੇ ਦੇ ਵਿਚ ਦੇਖਣਾ

ਸੁਫ਼ਨੇ ਵਿਚ ਹੁਸਨਬਾਨੋਂ ਨੇ ਦਿੱਤੀ ਆਨ ਦਖਾਲੀ
ਕਹਿੰਦੀ ਤੁਧ ਪਿੱਛੇ ਮੈਂ ਸ਼ਾਹਾ ਔਤ ਮੁਸੀਬਤ ਜਾਲੀ
ਮੈਂ ਬੇਦਰਦਾ ਰਾਤ ਦਿਨੇ ਹਾਂ ਇਸ਼ਕ ਤੇਰੇ ਵਿਚ ਮਰਦੀ
ਹੋਕੇ ਸੁਫ਼ਨੇ ਦੇ ਵਿਚ ਉਸਨੂੰ ਆਨ ਉਲਾਂਭਾ ਕਰਦੀ
ਤੂੰ ਸੌਂਦਾ ਹੈਂ ਰੰਗ ਮਹੱਲੀਂ ਕਰਕੇ ਨੀਂਦ ਪਿਆਰੀ
ਮੈਂ ਵਿਚ ਬੰਦੀਖਾਨੇ ਬੱਧੀ ਵਾਹ ਵਾਹ ਤੇਰੀ ਯਾਰੀ
ਲੈ ਲੈ ਨਾਮ ਤੇਰਾ ਦਿਨ ਰਾਤੀਂ ਪਈ ਉਡੀਕਾਂ ਵਾਟਾਂ
ਸਹਿਕਾਂ ਨਿਤ ਦੀਦਾਰ ਤੇਰੇ ਨੂੰ ਰੋ ਰੋ ਤਲੀਆਂ ਫਾਟਾਂ
ਯਾ ਤੂੰ ਦਿਲੋਂ ਭੁਲਾ ਬੈਠਾ ਹੈਂ ਮੇਹਰ ਮੁਹੱਬਤ ਮੇਰੀ
ਯਾ ਦਿਲ ਤੇਰਾ ਮੋਹ ਖੜਿਆ ਹੈ ਮੈਥੋਂ ਕਿਸੇ ਚੰਗੇਰੀ
ਕਿਉਂ ਤੂੰ ਦਿਲੋਂ ਵਸਾਰਿਆ ਮੈਨੂੰ ਏਹ ਕੀ ਤੇਰਾ ਚਾਲਾ
ਕੀਕਰ ਭੁਲ ਗਿਆ ਉਹ ਤੈਨੂੰ ਪੀਤਾ ਪ੍ਰੇਮ ਪਿਆਲਾ
ਆ ਮਿਲ ਦੇਹ ਦੀਦਾਰ ਅਸਾਂਨੂੰ ਜੀਉਂਦਿਆਂ ਇਕਵਾਰੀ
ਲਾਈਏ ਤੇ ਚਾ ਤੋੜ ਨਿਬਾਹੀਏ ਦਰਦਮੰਦਾਂ ਦੀ ਯਾਰੀ
ਮੈਂ ਵਿੱਚ ਹੱਕ ਤੇਰੇ ਦੇ ਬੈਠੀ ਤੇਰਾ ਜੋੜ ਸਦਾਵਾਂ
ਨਾਮ ਤੇਰੇ ਦਾ ਵਿਰਦ ਹਮੇਸ਼ਾਂ ਦਿਨ ਤੇ ਰਾਤ ਕਮਾਵਾਂ
ਮੈਂ ਹੁਨ ਏਹ ਵਛੋੜਾ ਤੇਰਾ ਕਿਚਰਕ ਤੋੜੀ ਜਾਲਾਂ
ਬੰਦੀ ਦੇ ਵਿੱਚ ਇਸ਼ਕ ਤੇਰੇ ਦਾ ਕੀਕਰ ਬੂਟਾ ਪਾਲਾਂ
ਬਦਲੇ ਇਸ਼ਕ ਤੇਰੇ ਦੇ ਮੈਨੂੰ ਮਿਲਿਆ ਬੰਦੀਖ਼ਾਨਾ
ਦਰਦ ਮੇਰੇ ਦੀ ਖ਼ਬਰ ਨਾ ਤੈਨੂੰ ਵਾਹ ਵਾਹ ਏਹ ਯਰਾਨਾ

ਇਤਨੇ ਸੁਖਨ ਕਲਾਮਾਂ ਕਰਕੇ ਹੁਸਨਬਾਨੋਂ ਮਤਵਾਲੀ
ਚਲੀ ਗਈ ਤੇ ਸ਼ਾਹ ਬਹਿਰਾਮ ਨੇ ਖ਼ਾਬੋਂ ਸੁਰਤ ਸੰਭਾਲੀ
ਜਾਂ ਉਸ ਖ਼ਾਬਖ਼ਿਆਲੋਂ ਅੱਖੀਂ ਉਸਦੀਆਂ ਉਘੜ ਗਈਆਂ
ਨਾਹੀ ਓਥੇ ਹੁਸਨਬਾਨੋਂ ਤੇ ਨਾ ਹੀ ਉਸਦੀਆਂ ਸੱਯਾਂ
ਦੇਖ ਚੁਫੇਰੇ ਉੱਚੀ ਰੌਂਦਾ ਕਰਕੇ ਗਿਰੀਆ ਜਾਰੀ
ਹਾਏ ਰੱਬਾ ਹੁਣ ਏਥੇ ਸੀ ਓਹ ਮੇਰੀ ਜਾਨ ਪਿਆਰੀ
ਹੋ ਬੇਤਾਬ ਪਿਆ ਡਿੱਗ ਧਰਤੀ ਰੋ ਰੋ ਮਾਰੇ ਚੀਕਾਂ
ਇਸ਼ਕ ਮਿਜ਼ਾਜੀਦੀ ਏਹ ਬਾਜ਼ੀ ਗਿਨ ਗਿਨ ਲਾਵੇ ਲੀਕਾਂ
ਦੇਵ ਸੁਫੈਦ ਡਿੱਠਾ ਜਾਂ ਉਸਨੂੰ ਰੌਂਦਾ ਪਿਆ ਨਿਰਾਸਾ
ਹੱਥੀਂ ਪਕੜ ਬਹਾਵੇ ਉਸਨੂੰ ਕਰਕੇ ਬਹੁਤ ਦਿਲਾਸਾ
ਦੇਵਾਂ ਨੂੰ ਸਭ ਪੁਛਦਾ ਕਰਕੇ ਲਸ਼ਕਰ ਸਭ ਅਕੱਠਾ
ਸ਼ਹਿਰ ਸਬਜ਼ ਚਾ ਦੱਸੋ ਯਾਰੋ ਜਿਸ ਕਿਸ ਸੁਨਿਆ ਡਿੱਠਾ
ਅਰਜ਼ ਕੀਤੀ ਸਭ ਦੇਵਾਂ ਰਲ ਮਿਲ ਕਸਮ ਅਸਾਂਨੂੰ ਸ਼ਾਹਾ
ਹੁਨ ਤਕ ਉਸ ਸ਼ਹਿਰਦਾ ਕਿਧਰੋਂ ਨਾਮ ਨਾ ਸੁਨਿਆ ਆਹਾ
ਦੇਵ ਸੁਫੈਦ ਡਿਠਾ ਜਾਂ ਸਾਥੀਂ ਹੋਈ ਗੱਲ ਅਵੱਸੀ
ਸ਼ਹਿਰ ਸਬਜ਼ ਦੀ ਗੱਲ ਅਸਾਂਨੂੰ ਹਰਗਿਜ਼ ਕਿਸੇ ਨਾਂ ਦੱਸੀ
ਸੁਰਖ਼ਾਬ ਭਰਾ ਜੋ ਉਸਦਾ ਆਹਾ ਵਿਚ ਕੋਹਕਾਫ਼ ਟਕਾਣਾ
ਉਸਦੀ ਤਰਫ਼ ਰਵਾਨਾ ਕਰਦਾ ਲਿਖਕੇ ਏਹ ਪਰਵਾਨਾ
ਭੇਜਿਆ ਸ਼ਾਹਬਹਿਰਾਮ ਤੁਸਾਂਵਲ ਖਾਸਾ ਮਿੱਤਰ ਪਿਆਰਾ
ਉਸ ਨੂੰ ਹੈ ਇਕ ਮੁਸ਼ਕਲ ਭਾਰੀ ਕੰਮ ਪਿਆ ਹੈ ਭਾਰਾ
ਜਾਂ ਓਹ ਆਵੇ ਪਾਸ ਤੁਸਾਡੇ ਕਰ ਤਾਜ਼ੀਮ ਬਹਾਨਾ

ਸ਼ਹਿਰ ਸਬਜ਼ ਵਿਚ ਜਹੀ ਸਲਾਮਤ ਕਰ ਮਦਦ ਪਹੁੰਚਾਨਾ
ਲਿਖ ਪਰਵਾਨਾ ਦੇਵਾਂ ਦੇ ਹੱਥ ਚਾ ਉਸਨੇ ਪਕੜਾਇਆ
ਸ਼ਾਹ ਬਹਿਰਾਮ ਸ਼ਤਾਬੀ ਉਸਨੇ ਉੱਪਰ ਤਖ਼ਤ ਬਹਾਯਾ
ਹੁਕਮ ਕੀਤੋ ਸੁ ਦੇਵਾਂ ਤਾਈਂ ਤਖ਼ਤ ਸਿਰੇ ਤੇ ਚਾਓ
ਯਾਰ ਮੇਰੇ ਨੂੰ ਨਾਲ ਸ਼ਤਾਬੀ ਵਿਚ ਕੋਹਕਾਫ਼ ਪੁਚਾਓ
ਦੇਵਾਂ ਤਖ਼ਤ ਸਿਰੇ ਤੇ ਚਾਇਆ ਉੱਡੇ ਵਿਚ ਹਵਾਏ
ਨਾਲ ਸ਼ਤਾਬੀ ਸ਼ਾਹ ਬਹਿਰਾਮ ਨੂੰ ਵਿਚ ਕੋਹਕਾਫ਼ ਲਿਆਏ
ਕੋਹਕਾਫ਼ ਪਹਾੜ ਦੇਵਾਂ ਦਾ ਵਾਸਾ ਡਿੱਠਿਆਂ ਹੈਬਤ ਆਵੇ
ਓਹ ਹੈ ਹੱਦ ਜ਼ਿਮੀਂ ਦੇ ਉੱਪਰ ਆਦਮਜ਼ਾਦ ਨਾ ਜਾਵੇ
ਦੇਵਾਂ ਪਰੀਆਂ ਦਾ ਓਹ ਮੁੱਢੋਂ ਵਤਨ ਕਦੀਮ ਟਕਾਨਾ
ਆਦਮੀਆਂ ਦੀ ਪਹੁੰਚ ਨ ਲਗਦੀ ਮੁਸ਼ਕਲ ਓਥੇ ਜਾਨਾ
ਜਾਂ ਕੋਹਕਾਫ਼ ਗਿਆ ਸ਼ਾਹਜ਼ਾਦਾ ਅੱਗੇ ਗਈਆਂ ਖ਼ਬਰਾਂ
ਸੁਨ ਸੁਰਖ਼ਾਬ ਅੱਗੋਂ ਆ ਮਿਲਿਆ ਲੈਕੇ ਤੋਹਫ਼ੇ ਨਜ਼ਰਾਂ
ਵਿੱਚ ਕੋਹਕਾਫ਼ ਕਿਲਾ ਸੀ ਉਸਦਾ ਪਰਬਤ ਚੀਰ ਬਨਾਯਾ
ਉਸੇ ਘਰ ਵਿਚ ਸ਼ਾਹ ਬਹਿਰਾਮ ਦਾ ਚਾ ਉਸ ਤਖ਼ਤ ਲਹਾਯਾ
ਲੈ ਵਿਚ ਖ਼ਿਜ਼ਮਤ ਹਾਜ਼ਰ ਹੋਇਆ ਖਾਣੇ ਚੰਗੇ ਚੰਗੇ
ਸ਼ਰਾਬ ਕਬਾਬ ਤਮਾਸ਼ੇ ਨਿਆਮਤ ਜੋ ਦਿਲ ਉਸਦਾ ਮੰਗੇ
ਫਿਰ ਸਦਵਾਕੇ ਲਸ਼ਕਰ ਸਾਰਾ ਪੁਛਿਓਸੁ ਹਰ ਹਰ ਦਿਓ ਨੂੰ
ਸ਼ਹਿਰ ਸਬਜ਼ ਦਾ ਦੱਸੋ ਕੋਈ ਹੈ ਮਾਲੂਮ ਕਿਸੇ ਨੂੰ
ਕਸਮਾਂ ਕੀਤੀਆਂ ਸਾਰਿਆਂ ਦੇਵਾਂ ਸਾਨੂੰ ਖ਼ਬਰ ਨਾ ਕੋਈ

ਸ਼ਹਿਰ ਸਬਜ਼ ਨਾ ਸੁਨਿਆ ਹੁਨ ੱਕ ਉਮਰਜੋ ਐਡੀ ਹੋਈ
ਸੁਣਕੇ ਰੋਨ ਲੱਗਾ ਸ਼ਾਹਜ਼ਾਦਾ ਉਸ ਦੇਵਾਂ ਦੇ ਹਰਫ਼ੋਂ
ਹਾਇ ਰੱਬਾ ਹੁਨ ਸ਼ਹਿਰ ਸਬਜ਼ ਨੂੰ ਲੱਭਾਂ ਕੇਹ੍ਰੀ ਤਰਫ਼ੋਂ
ਸੁਰਖ਼ਾਬ ਦੇਵ ਜਾਂ ਸ਼ਾਹਬਹਿਰਾਮ ਨੂੰ ਰੋਂਦਾ ਗ਼ਮਥੀਂ ਡਿੱਠਾ
ਨਾਲ ਦਲਾਸੇ ਕਹਿੰਦਾ ਉਸਨੂੰ ਬੋਲ ਜ਼ਬਾਨੋਂ ਮਿੱਠਾ
ਹੁਨ ਤੂੰ ਰੱਖ ਤਸੱਲੀ ਦਿਲ ਵਿਚ ਨਾ ਰੋ ਮੇਰਿਆ ਯਾਰਾ
ਗੰਧਕ ਨਾਮ ਭੂਰਾ ਹੈ ਸਾਡਾ ਸਾਥੀ ਹੈ ਓਹ ਭਾਰਾ
ਮੈਂ ਭੇਜਾਂਗਾ ਉਸ ਵੱਲ ਤੈਨੂੰ ਨਾਲੇ ਖ਼ਤ ਲਿਖਾਕੇ
ਸ਼ਹਿਰ ਸਬਜ਼ ਦੀ ਉਸਦੇ ਪਾਸੋਂ ਖ਼ਬਰ ਲਵੀਂ ਤੂੰ ਜਾਕੇ
ਏਹ ਗੱਲ ਕਹਿਕੇ ਹੱਥ ਦੇਵਾਂ ਦੇ ਲਿਖ ਦਿੱਤਾ ਪਰਵਾਨਾ
ਗੰਧਕ ਦੇ ਵੱਲ ਸ਼ਾਹ ਬਹਿਰਾਮ ਦਾ ਕੀਤਾ ਤਖ਼ਤ ਰਵਾਨਾ
ਜਾਂ ਫਿਰ ਰੁਖ਼ਸਤ ਕਰਨ ਲੱਗਾਸੀ ਸ਼ਾਹਬਹਿਰਾਮ ਨੂੰ ਜਾਕੇ
ਨਾਲ ਮੁਹੱਬਤ ਦੇ ਸੌਗਾਤਾਂ ਦਿੱਤੀਆਂ ਕੋਲ ਬਹਾਕੇ
ਇਕ ਟੋਪੀ ਇਕ ਵਾਲ ਸਰੀਰੋਂ ਕਰਦਾ ਪੁੱਟ ਹਵਾਲੇ
ਏਹ੍ਹ ਦੋ ਚੀਜ਼ਾਂ ਜਿੱਥੇ ਹੋਵੇਂ ਰੱਖੀਂ ਅਪਨੇ ਨਾਲੇ
ਏਹ ਟੋਪੀ ਸੁਲੇਮਾਨੀ ਹੈਗੀ ਜਾਂ ਤੂੰ ਸਿਰ ਤੇ ਪਾਵੇਂ
ਅੱਖੀਂ ਵੇਖਦਿਆਂਈਂ ਓਥੇ ਤੂੰ ਗ਼ਾਇਬ ਹੋ ਜਾਵੇਂ
ਆਦਮ ਜਿੰਨ ਪਰੀ ਹੋ ਜਾਵਨ ਅੰਨ੍ਹੇ ਤੇਰੇ ਲੇਖੇ
ਤੂੰ ਸਭਨਾਂ ਨੂੰ ਵੇਖ ਲਵੇਂਗਾ ਤੈਨੂੰ ਕੋਈ ਨਾ ਵੇਖੇ
ਏਹ ਲੈ ਵਾਲ ਜਦੋਂ ਕੋਈ ਤੈਨੂੰ ਪਵੇ ਮੁਸੀਬਤ ਭਾਰੀ
ਇਸਨੂੰ ਗਰਮ ਕਰੀਂ ਤੂੰ ਮੈਂ ਤਦ ਆਨ ਕਰਾਂਗਾ ਯਾਰੀ

ਏਹ ਦੋ ਚੀਜ਼ਾਂ ਲੈ ਸ਼ਾਹਜ਼ਾਦਾ ਹੁਨ ਕੋਹਕਾਫ਼ੋਂ ਚਲਿਆ
ਗੰਧਕ ਸੁਨਕੇ ਖ਼ਬਰਾਂ ਉਸਦੀਆਂ ਓਹ ਅੱਗੋਂ ਆਮਿਲਿਆ
ਸ਼ਰਾਬ ਕਬਾਬ ਰਬਾਬ ਤਮਾਸ਼ਾ ਜੋ ਗੰਧਕ ਥੀਂ ਸਰਿਆ
ਜੋ ਕੁਝ ਲਾਇਕ ਬਾਦਸ਼ਾਹਾਂ ਦੇ ਕਰ ਹਾਜ਼ਰ ਆ ਧਰਿਆ
ਸ਼ਾਹ ਬਹਿਰਾਮ ਕਹਿਆ ਪਰ ਮੈਨੂੰ ਹੋਰ ਨਹੀਂ ਕੁਝ ਸੁਝਦਾ
ਸ਼ਹਿਰ ਸਬਜ਼ਦੀਆਂ ਖਬਰਾਂ ਉੱਤੋਂ ਬਲਬਲ ਅੰਦਰ ਭੁਜਦਾ
ਸਾਰੀ ਖ਼ਿਦਮਤ ਹੋਰ ਤਵਾਜ਼ਿਆ ਹੈ ਵਿਚ ਏਸੇ ਕੰਮਦੇ
ਸ਼ਹਿਰ ਸਬਜ਼ ਪਹੁੰਚਾਓ ਮੈਨੂੰ ਕਰੋ ਨਾ ਕਿੱਸੇ ਗ਼ਮ ਦੇ
ਗੰਧਕ ਦੇਵਾਂ ਨੂੰ ਸਦ ਪੁੱਛਦਾ ਹੋਵੇ ਕੋਈ ਤੁਸਾਂ ਥੀਂ
ਸ਼ਹਿਰ ਸਬਜ਼ਦੀਆਂ ਖ਼ਬਰਾਂ ਦੇਵੇ ਲਏ ਇਨਾਮ ਅਸਾਂਥੀਂ
ਕਸਮਾਂ ਖਾਧੀਆਂ ਦੇਵਾਂ ਰਲ ਮਿਲ ਸਾਰਿਆਂ ਅੱਗੋਂ ਪਿੱਛੋਂ
ਸ਼ਹਿਰ ਸਬਜ਼ਦੀ ਖ਼ਬਰ ਨ ਜਾਨੇ ਕੋਈ ਅਸਾਡੇ ਵਿੱਚੋਂ
ਏਹ ਗੱਲ ਸੁਨਕੇ ਸ਼ਾਹਜ਼ਾਦੇ ਦੀਆਂ ਆਂਸੂ ਨਿਕਲ ਆਈਆਂ
ਕਹਿੰਦਾ ਸ਼ਹਿਰ ਸਬਜ਼ਨੂੰ ਹੁਨਮੈਂ ਕਿੱਥੋਂ ਲੱਭਾਂ ਸਾਈਆਂ
ਗੰਧਕ ਡਿੱਠਾ ਜਾਂ ਬਹਿਰਾਮ ਨੂੰ ਰੋਂਦਾ ਜ਼ਾਰੋ ਜ਼ਾਰੀ
ਨਰਮ ਹੋਯਾ ਦਿਲ ਉਸਦਾ ਉਸਤੇ ਕਹਿੰਦਾ ਕਰ ਦਿਲਦਾਰੀ
ਨਾ ਰੋ ਜਾਨ ਮੇਰੀ ਓ ਬੇਲੀ ਦਿਲ ਵਿਚ ਰੱਖ ਤਸੱਲਾ
ਮੁਸ਼ਕਲ ਤੇਰੀ ਹਲ ਹੋਵੇਗੀ ਅੱਜ ਕੱਲ ਇਨਸ਼ਾ-ਅੱਲਾ
ਰੰਧਾਲ ਦੇਵ ਅਸਾਂ ਥੀਂ ਚੰਗਾ ਵੱਡਾ ਭਰਾ ਅਸਾਡਾ
ਰਹੂ ਕਿਲਿਆਂ ਕੋਹਕਾਫ਼ਦਿਆਂ ਵਿਚ ਹੈ ਓਹ ਹਾਕਮ ਤਾਢਾ
ਚਾਰ ਲੱਖ ਦਿਓ ਤਾਬਿਆ ਉਸਦੇ ਵੱਡੇ ਅਕਾਬਰ ਭਾਰੇ

ਸ਼ਹਿਰ ਮਲੂਮ ਓਹਨਾਂਨੂੰ ਜਿਤਨੇ ਵਿਚ ਪਰੀਆਂ ਦੇ ਸਾਰੇ
ਰੰਧਾਲ ਕਰੇਗਾ ਖ਼ਿਦਮਤ ਤੇਰੀ ਤੇ ਸਭ ਖ਼ਾਤਰ ਦਾਰੀ
ਦੇਵਾਂ ਪਾਸੋਂ ਖ਼ਬਰ ਲਏਗਾ ਸ਼ਹਿਰ ਸਬਜ਼ ਦੀ ਸਾਰੀ
ਏਹ ਗੱਲ ਕਹਿਕੇ ਹੱਥ ਦੇਵਾਂ ਦੇ ਲਿਖ ਪਰਵਾਨਾ ਦੇਂਦਾ
ਸ਼ਾਹ ਬਹਿਰਾਮ ਵੱਲੋਂ ਫਿਰ ਮੁੜਕੇ ਸੌ ਤਾਕੀਦ ਕਰੇਂਦਾ
ਰੰਧਕ ਥੀਂ ਸ਼ਾਹਜ਼ਾਦੇ ਨੇ ਫਿਰ ਕੀਤੀ ਅਗ੍ਹਾਂ ਤਿਆਰੀ
ਰੰਧਕ ਨੇ ਭੀ ਦੋ ਸੌਗਾਤਾਂ ਦਿੱਤੀਆਂ ਤੁਰਦੀ ਵਾਰੀ
ਇਕ ਆਸਾ ਇਕ ਵਾਲ ਸਰੀਰੋਂ ਏਹੋ ਚੀਜ਼ਾਂ ਦੋਵੇਂ
ਵਾਲ ਧੁਖਾਈਂ ਔਖੇ ਵੇਲੇ ਮੈਂ ਪਹੁੰਚਾਗਾ ਓਵੇਂ
ਇਸ ਆਸੇ ਵਿਚ ਦੋ ਸਿਫ਼ਤਾਂ ਨੇ ਦੱਸਾਂ ਤੇਰੇ ਅੱਗੇ
ਕਿਤੇ ਦਰਖਤ ਉੱਤੇ ਚਾ ਮਾਰੀਂ ਜੇ ਤੈਨੂੰ ਦੁੱਖ ਲੱਗੇ
ਦੂਜੀ ਖੂਬੀ ਕਿਆ ਕੁਝ ਆਖਾਂ ਆਸਾ ਹੈ ਏਹ ਅਜੇਹਾ
ਬੰਦ ਹੋਵੇ ਦਰਵਾਜ਼ਾ ਕੋਈ ਭਾਵੇਂ ਡਾਢਾ ਕੇਹਾ
ਉਸ ਦਰਵਾਜ਼ੇ ਨੂੰ ਤੂੰ ਆਸਾ ਏਹ ਇਕਵਾਰ ਛੁਹਾਈਂ
ਆਪੇ ਖੁੱਲ੍ਹ ਜਾਏ ਦਰਵਾਜ਼ਾ ਤੂੰ ਅੰਦਰ ਵੜ ਜਾਈਂ
ਰੰਧਕ ਥੀਂ ਜਾਂ ਸ਼ਾਹ ਬਹਿਰਾਮ ਨੂੰ ਏਹ ਆਸਾ ਹੱਥ ਆਯਾ
ਤਖ਼ਤ ਉੱਤੇ ਬੈਠਾ ਸ਼ਾਹਜ਼ਾਦਾ ਦੇਵਾਂ ਤਖ਼ਤ ਉਠਾਇਆ
ਉੱਚੇ ਲੈ ਕੋਹਕਾਵੋਂ ਉੱਛੋ ਵਾ ਬੱਦਲ ਥੀਂ ਬਹੁਤੇ
ਰੰਧਾਲ ਕਿਲੇ ਜਿਸ ਰਹਿੰਦਾ ਆਹਾ ਉਸ ਕਿਲੇ ਆ ਪਹੁਤੇ
ਸੁਨ ਰੰਧਾਲ ਅੰਦਰੋਂ ਵਿਚ ਖ਼ਿਦਮਤ ਹਾਜ਼ਰ ਆਨ ਖਲੋਂਦਾ
ਸ਼ਾਹ ਬਹਿਰਾਮ ਉੱਤੇ ਪਰ ਉਸਦਾ ਲੂੰ ਲੂੰ ਰਾਜ਼ੀ ਹੋਇਆ

ਰੀਧਾਲ ਵੱਲੋਂ ਪਰ ਸ਼ਾਹ ਬਹਿਰਾਮ ਨੂੰ ਡਿੱਠਿਆਂ ਹੈਬਤ ਆਈ
ਐਸੇ ਹੋਰ ਬਲਾ ਅਜੇਹੀ ਨਾ ਉਸ ਡਿੱਠੀ ਕਾਈ
ਵੱਡੇ ਪਹਾੜ ਜੇਡੀ ਓਹ ਆਫ਼ਤ ਸ਼ਕਲ ਡਰਾਵਨ ਵਾਲੀ
ਧਾ ਓਹ ਆਪ ਅਕੱਠੀ ਆਹੀ ਰਾਤ ਅਨ੍ਹੇਰੀ ਕਾਲੀ
ਸਿਰ ਉੱਤੇ ਦੋ ਸਿੰਗ ਉਠਾਏ ਵਾਂਗ ਦ੍ਰਖਤ ਖਜੂਰਾਂ
ਕੌਲ ਜੇਡੀਆਂ ਮੂੰਹ ਦੇ ਉੱਤੇ ਨਾਸਾਂ ਵਾਂਗ ਤਨੂਰਾਂ
ਦੋਵੇਂ ਹੋਠ ਲਬਾਂ ਦੇ ਕਹਿੰਦੇ ਦੂਜੀ ਤੰਗ ਜ਼ਯਾਦਾ
ਹੋਠਾਂ ਦੇ ਵਿਚ ਵਾਤ ਮੂੰਹੇਂ ਦਾ ਖੁੱਲ੍ਹਾ ਖੂਹ ਕੁਸ਼ਾਦਾ
ਹਾਥੀ ਜੇਡੇ ਦੰਦ ਮੂੰਹ ਥੀਂ ਨਿਕਲੇ ਹੋਏ ਅਗਾਹਾਂ
ਵੱਡੇ ਡਾਲ ਦ੍ਰਖਤਾਂ ਦੀ ਜਿਉਂ ਲੰਮੀਆਂ ਟੰਗਾਂ ਬਾਹਾਂ
ਅੱਖੀਂ ਦੋਵੇਂ ਵਾਂਗ ਨਸਾਰਾਂ ਓਹ ਫੁਵਾਰੇ ਛੁੱਟੇ
ਤੇ ਕੰਨ ਦੋਵੇਂ ਜਿਉਂ ਟੰਗੇ ਹੋਏ ਚੰਮ ਦ੍ਰਖਤਾਂ ਉੱਤੇ
ਸੂਰਤ ਵੇਂਹਦਿਆਂ ਉਸ ਦੇਵ ਦੀ ਸ਼ਾਹ ਬਹਿਰਾਮ ਸੀ ਡਰਿਆ
ਮੇਹਰ ਮੁਹੱਬਤ ਉਸਦੀ ਕੋਲੋਂ ਓੜਕ ਮੁੜ ਦਿਲ ਧਰਿਆ
ਹਾਲ ਹਕੀਕਤ ਸਮਝੀ ਉਸਨੇ ਸ਼ਾਹ ਬਹਿਰਾਮ ਦੀ ਸਾਰੀ
ਚਾਰ ਲੱਖ ਦਿਓ ਹਾਜ਼ਰ ਕੀਤੋਸੁ ਹਰ ਇਕ ਵਾਰੀ ਵਾਰੀ
ਸ਼ਹਿਰ ਸਬਜ਼ ਦਾ ਪਤਾ ਨਸ਼ਾਨੀ ਪੁੱਛਿਆ ਹਰ ਇਕ ਤਾਈਂ
ਹਰ ਇਕ ਕਸਮਾਂ ਕਰ ਕਰ ਜਾਂਦੇ ਨਾ ਮਾਲੂਮ ਅਸਾਈਂ
ਓੜਕ ਉਨ੍ਹਾਂ ਵਿੱਚੋਂ ਸੀ ਇਕ ਬੁੱਢਾ ਦੇਵ ਪੁਰਾਣਾ
ਉਸ ਕਹਿਆ ਸ਼ਹਿਰ ਸਬਜ਼ ਨੂੰ ਮੈਂ ਅਲਬੱਤਾ ਜਾਣਾ
ਗਲੀਆਂ ਕੂਚੇ ਸ਼ਹਿਰ ਸਬਜ਼ ਦੇ ਸਭ ਬਾਜ਼ਾਰ ਮਹੱਲਾ

ਘਰ ਘਰ ਮੱਹਿਲ ਹਵੇਲੀ ਉਸਦੀ ਹੈ ਮਾਲੂਮ ਹਵੇਲਾ
ਗੈਦਾਲ ਕਹਿਆ ਸੀ ਆ ਓਏ ਬਾਬਾ ਜੇ ਤੂੰ ਸਭਕੁਝਜਾਣੇਂ
ਕਿਤਨੀ ਉਮਰ ਗਈ ਹੈ ਤੇਰੀ ਅੱਗੋਂ ਕਿਤਨੀ ਮਾਣੇਂ
ਕਹਿੰਦਾ ਨੌਂ ਸੈ ਵਰਿਹਾਂ ਦਾ ਹੋਇਆ ਹੁਨ ਭਰ ਏਤ੍ਹੂ ਪਿੱਛੇ
ਪੰਜ ਸੌ ਬਾਕੀ ਰਹਿੰਦੀ ਹੈ ਹੁਨ ਗੁਜ਼ਰ ਕਟਾਂ ਇਸ ਪਿੱਛੇ
ਫੇਰ ਗੈਦਾਲ ਕਹਿਆ ਕਿ ਬਾਬਾ ਤੂੰਹੀ ਕਰ ਇਸ ਕੰਮ ਨੂੰ
ਸ਼ਹਿਰ ਸਬਜ਼ ਦੇ ਵਿਚ ਪੁਚਾਈਂ ਸਾਡੇ ਸ਼ਾਹ ਬਹਿਰਮ ਨੂੰ
ਬੁੱਢਾ ਹੋ ਤਯਾਰ ਖਲੋਤਾ ਮਹਿਰਮ ਰਹਿਬਰ ਰਾਹ ਦਾ
ਚਾਯਾ ਤਖਤ ਸ਼ਤਾਬੀ ਆਵਾਂ ਸਿਰ ਤੇ ਬਹਿਰਮ ਸ਼ਾਹ ਦਾ
ਗੈਦਾਲ ਕਹਿਆ ਮੁੜ ਟੁਰਦੀ ਵਾਰੀ ਤੂੰ ਸੁਣ ਸੱਜਨ ਮੇਰੇ
ਸਾਥੀਂ ਭੀ ਦੋ ਚੀਜ਼ਾਂ ਲੈਜਾ ਕੰਮ ਆਵਨਗੀਆਂ ਤੇਰੇ
ਇਕ ਸਰੀਰੋਂ ਵਾਲ ਅਸਾਡਾ ਲੈ ਜਾਹ ਏਹ ਨਸ਼ਾਨੀ
ਦੂਜਾ ਪੈਰੀਂ ਪਾਵਨ ਵਾਲਾ ਏਹ ਜੋੜਾ ਸੁਲੇਮਾਨੀ
ਇਸ ਜੋੜੇ ਦੀ ਖੂਬੀ ਹੈ ਏਹ ਜਿਉਂ ਜਿਉਂ ਪੈਰੀਂ ਰੱਖੇਂ
ਪੰਜ ਸੌ ਕੋਹ ਕਰੇਂ ਜੇ ਪੈਂਡਾ ਤਾਂ ਭੀ ਮੂਲ ਨਾ ਥੱਕੇਂ
ਔਖੀ ਬਨੇ ਕੋਈ ਜਦ ਤੈਨੂੰ ਨਾਮ ਕਜ਼ਾ ਰਬਾਨੀ
ਜਾਂ ਤੂੰ ਵਾਲ ਧੁਖਾਏਂ ਮੇਰਾ ਮੈਨੂੰ ਪਹੁੰਚਾ ਜਾਨੀਂ
ਏਹ ਦੋ ਚੀਜ਼ਾਂ ਸ਼ਾਹ ਬਹਿਰਾਮ ਹੁਨ ਲੈਕੇ ਹੋਯਾ ਰਵਾਨਾ
ਉੱਡੇ ਦੇਵ ਹਵਾ ਵਿਚ ਉਸ ਨੂੰ ਲੈਕੇ ਵਲ ਅਸਮਾਨਾਂ
ਸੱਤ ਦਿਹਾੜੇ ਤੇ ਸੱਤ ਰਾਤਾਂ ਉੱਡੇ ਇਕਸੇ ਤਾਰੇ
ਅੱਠਵੇਂ ਦਿਨ ਓਹ ਜਾ ਪਹੁੰਚੇ ਸਨ ਇਕ ਪਰਬਤਦੀ ਗ਼ਾਰੇ

ਸਭ ਪਹਾੜਾਂ ਥੀਂ ਓਹ ਵੱਡਾ ਪਰਬਤ ਉੱਚਾ ਸ਼ਾਹੀ
ਉਸਦੇ ਵਿਚ ਸੁਨਹਿਰੀ ਨਾਲੋਂ ਡੂੰਘੀ ਖੁੰਦਰ ਆਹੀ
ਓਸ ਖੁੰਦਰ ਤੇ ਸ਼ਾਹ ਬਹਿਰਾਮ ਨੂੰ ਦੇਵਾਂ ਖੜ ਪਹੁੰਚਾਇਆ
ਏਹੋ ਸ਼ਹਿਰ ਸਬਜ਼ ਦਾ ਰਾਹ ਹੈ ਦੇਵੇ ਆਖ ਸੁਨਾਇਆ
ਬਹਿਰਾਮ ਕਿਹਾ ਜੇ ਸ਼ਹਿਰ ਸਬਜ਼ ਦਾ ਏਹੋ ਰਾਹ ਹੈ ਯਾਰੋ
ਏਸ ਖੁੰਦਰ ਦੇ ਕੰਢੇ ਉੱਤੇ ਮੈਨੂੰ ਚਾ ਉਤਾਰੋ
ਤੁਸੀਂ ਵਿਦਾ ਹੋ ਜਾਓ ਮੈਥੀਂ ਮੈਂ ਹੁਣ ਆਪੇ ਜਾਵਾਂ
ਹੋਰ ਕਿਸੇ ਨੂੰ ਘਰ ਦਿਲਬਰ ਦੇ ਨਾ ਹਮਰਾਹ ਲੈ ਜਾਵਾਂ
ਓੜਕ ਦੇਵ ਕੀਤੇ ਉਸ ਰੁਖ਼ਸਤ ਘੱਲੇ ਮੋੜ ਪਿਛਾਹਾਂ
ਆਪ ਅਕੱਲਾ ਉਸ ਖੁੰਦਰ ਵਿਚ ਲੱਗਾ ਵੜਨ ਅਗਾਹਾਂ
ਸਿਰ ਓਹ ਟੋਪੀ ਪੈਰੀਂ ਜੋੜਾ ਹੱਥ ਓਹ ਆਸਾ ਫੜਿਆ
ਲੈਕੇ ਨਾਮ ਸੱਚੇ ਸਾਹਿਬ ਦਾ ਓਸ ਖੁੰਦਰ ਵਿਚ ਵੜਿਆ
ਸੈ ਕੋਹਾਂ ਵਿਚ ਲੰਮੀ ਖੁੰਦਰ ਡੂੰਘੀ ਘੁੰਮਣ ਘੇਰੀ
ਅੱਠੇ ਪਹਿਰ ਹਮੇਸ਼ਾ ਰਹਿੰਦੀ ਉਸਦੇ ਵਿਚ ਹਨੇਰੀ
ਦਿਨ ਤੇ ਰਾਤ ਹਮੇਸ਼ਾਂ ਉਸ ਵਿਚ ਦਿੱਸੇ ਇਕੋ ਜੇਹਾ
ਲਹਿੰਦਾ ਚੜ੍ਹਦਾ ਨਜ਼ਰ ਨਾ ਆਵੇ ਖ਼ੂਬੀ ਉਸਦੀ ਏਹਾ
ਆਦਮੀਆਂ ਥੀਂ ਉਸ ਖੁੰਦਰ ਵਿਚ ਜੇ ਕੋਈ ਬੰਦਾ ਜਾਵੇ
ਦਹਿਸ਼ਤ ਨਾਲ ਜਾਵੇ ਜਿੰਦ ਉਸਦੀ ਰੋ ਰੋ ਕੇ ਮਰ ਜਾਵੇ
ਸ਼ਾਹਬਹਿਰਾਮ ਲੱਗਾ ਫਿਰ ਦੌੜਨ ਫਿਰ ਫਿਰ ਸੱਜੇ ਖੱਬੇ
ਅੱਗਾ ਪਿੱਛਾ ਨਜਰ ਨਾ ਆਵੇ ਰਾਹ ਨਾ ਕਿਧਰੋਂ ਲੱਭੇ
ਅੱਗੇ ਦੇਵਾਂ ਚਾ ਆਂਦਾ ਸੀ ਹੁਣ ਰਹਿ ਗਿਆ ਅਕੱਲਾ

ਕਦਮ ਉਠਾਵੇ ਤੇ ਭੈ ਖਾਵੇ ਕਰਦਾ ਅੱਲਾ ਅੱਲਾ
ਪਿੱਛਾ ਯਾਦ ਪਿਆ ਫਿਰ ਉਸਨੂੰ ਕਰਦਾ ਰੋ ਰੋ ਝੇੜੇ
ਮੈਨੂੰ ਦੇਸ ਵਤਨ ਘਰ ਵਿਚੋਂ ਪਾਏ ਇਸ਼ਕ ਨਖੇੜੇ
ਇਕੇ ਤੇ ਲਸ਼ਕਰ ਫੌਜਾਂ ਮੇਰੇ ਨਫ਼ਰ ਗੁਲਾਮ ਹਜਾਰਾਂ
ਇਕੇ ਰੋਂਦਾ ਫਿਰਾਂ ਅਕੱਲਾ ਵਿਚ ਪਰਬਤ ਦੀਆਂ ਗਾਰਾਂ
ਖੁਸ਼ੀਆਂ ਕਰ ਕਰ ਵਿਚ ਘਰਾਂ ਦੇ ਖੁਸ਼ੀ ਵੱਸੇ ਜੱਗ ਸਾਰਾ
ਇਕੇ ਅਕੱਲਾ ਫਿਰਾਂ ਜਹਾਨੋਂ ਮੈਂ ਪਾਪੀ ਦੁਖਿਆਰਾ
ਮੈਂ ਜਾਣਦਾ ਸੀ ਇਸ਼ਕ ਸੁਖੱਲਾ ਹੈ ਆਸਾਨ ਕਮਾਵਨ
ਓੜਕ ਜਾਤਾ ਡਿੱਠਾ ਇਸ ਥੀਂ ਹੈ ਚੰਗਾ ਮਰ ਜਾਵਨ
ਪਹਿਲੇ ਇਸ਼ਕ ਪਿਆਰਾ ਦਿੱਸੇ ਫੇਰ ਮੁਸੀਬਤ ਲਿਆਵੇ
ਨਾਲ ਖੁਸ਼ੀ ਦੇ ਹੱਸ ਹੱਸ ਲਾਵੇ ਪਿੱਛੋਂ ਰੋਣਾ ਪਾਵੇ
ਮਜਨੂੰ ਲੇਲਾਂ ਨਾਲ ਮਿਹਰ ਦੇ ਮਨ ਵਿਚ ਚੇਟਕ ਲਾਯਾ
ਪਿੱਛੋਂ ਖਲਾ ਖਲੋਤਾ ਮਜਨੂੰ ਜੰਗਲ ਵਿਚ ਸੁਕਾਯਾ
ਸ਼ੀਰੀਂ ਤੇ ਫ਼ਰਿਹਾਦ ਲਈ ਏਹ ਇਸ਼ਕ ਸ਼ਰੀਨੀ ਮਿੱਠੀ
ਤੇਸਾ ਮਾਰ ਮੋਇਆ ਜਾਂ ਉਸਨੇ ਨਹਿਰ ਕੱਢੀ ਨਾ ਡਿੱਠੀ
ਪਹਿਲਾਂ ਰਾਂਝੇ ਹੀਰ ਸਨੇ ਜਾਂ ਹੱਸ ਹੱਸ ਸ਼ਗਨ ਮਨਾਏ
ਓੜਕ ਪਿੱਛੋਂ ਜੋਗੀ ਬਣ ਕੇ ਰੋ ਰੋ ਕੰਨ ਪੜਾਏ
ਮਿਰਜੇ ਨੂੰ ਜਾਂ ਚਰਬ ਨਵਾਲਾ ਪਹਿਲਾਂ ਇਸ਼ਕ ਚਖਾਯਾ
ਓੜਕ ਪਿੱਛੋਂ ਨਾਲ ਕਹਿਰ ਦੇ ਤੀਰੀਂ ਲੇਖ ਕਰਾਯਾ
ਭੇਜ ਰੱਬਾ ਇਸ ਖੂੰਦਰ ਦੇ ਵਿਚ ਮਲਕਲ ਮੌਤ ਜਨਾਬੋਂ
ਮੌਤ ਆਵੇ ਤੇ ਮੈਂ ਮਰ ਜਾਵਾਂ ਛੁੱਟੇ ਜਾਨ ਅਜ਼ਾਬੋਂ

ਨਾ ਹੁਨ ਪਿੱਛੇ ਮੁੜਨ ਦੀ ਤਾਕਤ ਨਾ ਹੁਨ ਦਿੱਸੇ ਅੱਗਾ
ਵਿਚ ਹਨੇਰੇ ਘੁੰਮਨ ਘੇਰੇ ਫਿਰ ਫਿਰ ਰੋਵਨ ਲੱਗਾ
ਏਸੇ ਹਾਲ ਰਹਿਆ ਸ਼ਾਹਜ਼ਾਦਾ ਰੋਂਦਾ ਕਰ ਕਰ ਕਿੱਸੇ
ਓਸ ਹਨੇਰੀ ਖੁੰਦਰ ਦੇ ਵਿਚ ਰਾਹ ਨਾ ਕਿਧਰੇ ਦਿੱਸੇ
ਓੜਕ ਯਾਦ ਆਯਾ ਫਿਰ ਉਸਨੂੰ ਅੰਦਰ ਏਸ ਹੈਰਾਨੀ
ਦੇਵ ਸੁਫੈਦ ਦਿੱਤਾ ਸੀ ਜੇਹੜਾ ਓਹ ਸੁਰਮਾਂ ਸੁਲੇਮਾਨੀ
ਉਸ ਸੁਰਮੇ ਥੀਂ ਲੈ ਸਲਾਈ ਇਕ ਉਸ ਅੱਖੀਂ ਪਾਈ
ਦਿੱਸਨ ਲੱਗਾ ਸ਼ਹਿਰ ਸਬਜ਼ ਤਾਂ ਮੌਲਾ ਆਸ ਪੁਜਾਈ
ਡਿੱਠਾ ਸ਼ਹਿਰ ਸਬਜ਼ ਜਾਂ ਉਸ ਨੇ ਲੱਗੀ ਬਹੁਤ ਹੈਰਾਨੀ
ਨਹੀਂ ਸੀ ਹੋਰ ਕੋਈ ਵਿਚ ਦੁਨੀਆਂ ਓਸ ਸ਼ਹਿਰਦਾ ਸਾਨੀ
ਦੇਵਾਂ ਦੇ ਭੀ ਕਈ ਸ਼ਹਿਰ ਉਸ ਅੱਗੇ ਡਿੱਠੇ ਆਹੇ
ਪਰ ਏਸ ਜਿਹਾ ਨਾ ਕਿਧਰੇ ਕੋਈ ਆਯਾ ਵਿਚ ਨਗਾਹੇ
ਸੁਲੇਮਾਨ ਪੈਗ਼ੰਬਰ ਦੁਨੀਆਂ ਉੱਤੇ ਓਹ ਬਹਿਸ਼ਤ ਨਮੂਨਾ
ਆਪ ਬਨਾਇਆ ਸ਼ਹਿਰ ਅਜੇਹਾ ਬੇ ਮਿਸਲ ਬੇਚੂਨਾ
ਕੰਧਾਂ ਕੋਟ ਦੁਆਰੇ ਸਾਰੇ ਸੋਹਨੇ ਓਸ ਸ਼ਹਿਰ ਦੇ
ਸਬ ਜ਼ਮੁਰਦਨ ਨਾਲ ਮੁਅੱਜ਼ਜ਼ ਫ਼ਰਸ਼ ਜਿਮੀਂ ਤੇ ਜ਼ਰਦੇ
ਹੀਰੇ ਪੰਨੇ ਲਾਲ ਜਵਾਹਰ ਜੜੇ ਹੋਏ ਵਿਚ ਕੰਧਾਂ
ਚਮਕਨ ਮਹਿਲ ਮੁਨਾਰੇ ਦੂਰੋਂ ਸੂਰਜ ਥੀਂ ਵਧ ਵੰਦਾਂ
ਆਪੋ ਅਪਨਾ ਬਾਗ਼ ਬਹਿਸ਼ਤੀ ਅੱਗੇ ਹਰ ਹਰ ਘਰ ਦੇ
ਹਰ ਇਕ ਦੇ ਵਿਚ ਨਹਿਰਾਂ ਜਾਰੀ ਵਾਂਗੂੰ ਹੌਜ਼ ਕੌਸਰ ਦੇ
ਓਸ ਸ਼ਹਿਰ ਵਿਚ ਵੱਸਨ ਸੱਭੇ ਰੂਪ ਸਿੰਗਾਰੀਆਂ ਪਰੀਆਂ

ਸਿਰਤੇ ਪੈਰ ਤੋੜੀ ਓਹ ਰੌਸ਼ਨ ਰੂਪ ਹੁਸਨਦੀਆ ਭਰੀਆਂ
ਹੁਸਨ ਉਨ੍ਹਾਂ ਦਾ ਕਿਆ ਕੁਝ ਆਖਾਂ ਸੂਰਜ ਲਾਟਾਂ ਮਾਰੇ
ਹੜ ਚੜ੍ਹਿਆ ਦਰਯਾ ਹੁਸਨ ਦਾ ਘਰ ਘਰ ਠਾਠਾਂ ਮਾਰੇ
ਕਈ ਹਜ਼ਾਰਾਂ ਵਿਚ ਗਲੀਆਂ ਦੇ ਸੋਹਣੀਆਂ ਸੁੰਦਰ ਨਾਰਾਂ
ਕਈ ਕਬੂਤਰ ਬਣਬਣ ਆਵਨ ਜਿਉਂ ਕੂੰਜਾਂ ਦੀਆਂ ਡਾਰਾਂ
ਖਬਰ ਨਹੀਂ ਕੋਈ ਰੂਪ ਹੁਸਨ ਦਾ ਹੈਸੀ ਬੱਦਲ ਚੜ੍ਹਿਆ
ਸੁਲੇਮਾਨ ਪੈਗੰਬਰ ਖ਼ਾਤਰ ਸ਼ਹਿਰ ਹੁਸਨ ਦਾ ਚੜ੍ਹਿਆ
ਸ਼ਾਹਬਹਿਰਾਮ ਰਹਿਆਦਿਨਸਾਰਾ ਫਿਰਦਾ ਵਿਚਸ਼ਹਿਰਦੇ
ਕਰਦਾ ਢੂੰਡ ਹੁਸਨਬਾਨੋਂ ਦੀ ਅੰਦਰ ਹਰ ਹਰ ਘਰ ਦੇ
ਪੈਰੀਂ ਜੋੜਾ ਸਿਰ ਓਹ ਟੋਪੀ ਹੱਥ ਵਿਚ ਸੀ ਓਹ ਆਸਾ
ਅੱਖੀਂ ਵਿਚ ਓਹ ਪਿਆ ਹੋਇਆਸੀ ਸੁਰਮਾ ਰੌਸ਼ਨਖ਼ਾਸਾ
ਮਹਿਲ ਹਵੇਲੀ ਜਿਸ ਦਰਵਾਜ਼ੇ ਜਾਂ ਓਹ ਆਸਾ ਲਾਏ
ਓਵੇਂ ਖੁੱਲ੍ਹ ਜਾਵੇ ਦਰਵਾਜ਼ਾ ਓਹ ਅੰਦਰ ਵੜ ਜਾਏ
ਉਸਨੂੰ ਸਭ ਕੁਝ ਨਜ਼ਰੀ ਆਵੇ ਚਾਨਣ ਵਿਚ ਅਨ੍ਹੇਰੇ
ਪਰ ਓਹ ਖਲੋਤਾ ਦਿੱਸੇ ਨਾਹੀਂ ਅੱਗੇ ਮੇਰੇ ਤੇਰੇ
ਇਸ ਸੁਰਮੇ ਦੇ ਅੰਦਰ ਜਾਣੋ ਏਹ ਕਰਾਮਤ ਆਹੀ
ਤਾਂ ਓਹ ਵਿਚ ਘਰਾਂ ਤੇ ਮਤਰਾਂ ਜਾ ਜਾ ਵੜਦਾ ਸਾਹੀ
ਏਸੇ ਤਰ੍ਹਾਂ ਰਹਿਆ ਓਹ ਫਿਰਦਾ ਘਰ ਘਰ ਸੱਜੇ ਖੱਬੇ
ਪਰ ਸੂਰਤ ਹੁਸਨਬਾਨੋਂਦੀ ਉਸਨੂੰ ਹਰਗਿਜ਼ ਕਿਤੇਨਾ ਲੱਭੇ
ਓੜਕ ਇਕ ਦਿਨ ਜਾ ਵੜਿਆ ਸੀ ਬਾਦਸ਼ਾਹੀ ਦਰਗਾਹੇ
ਸਤ ਦਰਵਾਜ਼ੇ ਓਸ ਕਿਲੇ ਦੇ ਢੱਧੇ ਹੋਏ ਆਹੇ

ਹਜ਼ਾਰ ਹਜ਼ਾਰ ਦੇਵਾਂ ਦਾ ਪਹਿਰਾ ਹਰ ਦਰਵਾਜ਼ੇ ਅੱਗੇ
ਰਾਖੇ ਚੌਕੀਦਾਰ ਹਮੇਸ਼ਾਂ ਖ਼ਿਦਮਤ ਵਿਚ ਹੱਥ ਬੱਧੇ
ਖੁੱਲ੍ਹ ਗਏ ਦਰਵਾਜ਼ੇ ਸੱਤੇ ਜਾਂ ਉਸ ਆਸਾ ਲਾਯਾ
ਲੰਘ ਗਿਆ ਓਹ ਸਭਨਾਂ ਵਿੱਚੋਂ ਹਰਗਿਜ਼ ਨਜ਼ਰ ਨ ਆਯਾ
ਸ਼ੋਰ ਪਿਆ ਵਿਚ ਦੇਵਾਂ ਪਰੀਆਂ ਏਹ ਕੀ ਕੁਦਰਤ ਹੋਈ
ਆਪੇ ਖੁੱਲ੍ਹ ਗਏ ਦਰਵਾਜ਼ੇ ਨਜ਼ਰ ਨ ਆਯਾ ਕੋਈ
ਓਹ ਜਾ ਅੰਦਰ ਦਾਖ਼ਲ ਹੋਯਾ ਵਿਚ ਘਰਾਂ ਬਾਦਸ਼ਾਹੀ
ਸਬਜ਼ ਜ਼ਮੁਰਦ ਨਾਲ ਇਮਾਰਤ ਉਨ੍ਹਾਂ ਘਰਾਂ ਦੀ ਆਹੀ
ਉੱਚੇ ਮਹਿਲ ਮੁਨਾਰੇ ਉਸਦੇ ਸਬਜ਼ ਆਹੇ ਸੁਲੇਮਾਨੀ
ਵਿੱਚ ਉਨ੍ਹਾਂ ਦੇ ਜੜੇ ਹੋਏ ਸਨ ਲਾਲ ਯਾਕੂਤ ਰਮਾਨੀ
ਸ਼ਾਹਬਹਿਰਾਮ ਹੋਯਾ ਮੁਤਅੱਜਬ ਦੇਖ ਇਮਾਰਤ ਆਲੀ
ਹੋਰ ਉਸ ਉਮਰ ਸਾਰੀ ਵਿਚ ਐਸੀ ਨਾ ਡਿਠੀ ਨਾ ਭਾਲੀ
ਫਿਰ ਦੀਵਾਨ ਖਾਨੇ ਜਾ ਵੜਿਆ ਜਿੱਥੇ ਵਡੀ ਕਚਹਿਰੀ
ਅੱਗੇ ਸ਼ਾਹ ਪਰੀਆਂ ਦਾ ਬੈਠਾ ਉੱਪਰ ਤਖਤ ਸੁਨਹਿਰੀ
ਸਵਾਹਜ਼ਾਰ ਖਲੋਤੀਆਂਪਰੀਆਂ ਸੋਹਨੀਆਂ ਖ਼ਿਦਮਤਗਾਰਾਂ
ਮਜਲਸ ਵਿਚ ਹੁਸਨ ਉਨ੍ਹਾਂਦੇ ਜਿਉਂ ਵਿਚ ਬਾਗ ਬਹਾਰਾਂ
ਅੱਧਾ ਦਿਨਸੀ ਸ਼ਾਹ ਪਰੀਆਂਦਾ ਰਹਿੰਦਾ ਵਿਚ ਕਚਹਿਰੀ
ਤਲਬ ਅਰਾਮ ਕਰਨਨੂੰ ਚਲਿਆ ਘਰਵਲਵਕਤ ਦੁਪਹਿਰੀ
ਸ਼ਾਹਬਹਿਰਾਮ ਭੀ ਪਿੱਛੇ ਉਸਦੇ ਹੋ ਟੁਰਿਆ ਹਮਰਾਹੀ
ਅੱਗੇ ਉਸ ਘਰੇ ਦੇ ਡਿੱਠੋਸੁ ਬਾਗ ਵੱਡਾ ਬਾਦਸ਼ਾਹੀ
ਹੋਰ ਅਜੇਹਾ ਬਾਗ਼ ਬਹਿਸ਼ਤੀ ਨਾ ਡਿੱਠਾ ਸੀ ਅੱਗੇ

ਉਸ ਵਿਚ ਹੌਜ਼ ਕੌਸਰਦੇ ਵਾਂਗੂ ਨਹਿਰ ਪਈ ਇਕ ਵੱਗੇ
ਉਪਰ ਓਸ ਨਹਿਰਦੇ ਸੀ ਇਕ ਤਖ਼ਤ ਜਵਾਹਰੀ ਜੜਿਆ
ਸ਼ਾਹ ਪਰੀਆਂ ਦਾ ਉਸਦੇ ਉੱਤੇ ਨਾਲ ਖ਼ੁਸ਼ੀ ਦੇ ਚੜ੍ਹਿਆ
ਪਿੱਛੋਂ ਓਥੇ ਫੇਰ ਆ ਬੈਠੀ ਸ਼ਾਹ ਪਰੀ ਇਕ ਰਾਨੀ
ਨਰਗਸਬਾਨੋਂ ਨਾਂ ਉਸਦਾ ਸੀ ਬੜੀ ਅਸੀਲ ਸਵਾਨੀ
ਸੂਰਤ ਸੀਰਤ ਹੁਸਨਬਾਨੋਂ ਦੀ ਚੰਨੋਂ ਦੂਨ ਸਵਾਈ
ਆਪ ਹੈ ਸੀ ਨਰਗਸਬਾਨੋਂ ਹੁਸਨਬਾਨੋਂ ਦੀ ਮਾਈ
ਤਖਤ ਉੱਤੇ ਉਹ ਔਰਤ ਖਾਵੰਦ ਜਾਂ ਰਲ ਬੈਠੇ ਦੋਵੇਂ
ਨਰਗਸਬਾਨੋਂ ਨੂੰ ਏਹ ਕਹਿੰਦਾ ਸ਼ਾਹ ਪਰੀਆਂ ਦਾ ਓਵੇਂ
ਤੂੰ ਕਿਉਂ ਜਾਕੇ ਹੁਸਨਬਾਨੋਂ ਨੂੰ ਨਹੀਂ ਨਸੀਹਤ ਕਰਦੀ
ਰਾਤ ਦਿਨੇ ਵਿਚ ਬੰਦੀ ਖਾਨੇ ਕਿਉਂ ਹੈ ਬੱਧੀ ਮਰਦੀ
ਆਦਮਜ਼ਾਦੇਦਾ ਓਹ ਕਿਉਂ ਨਹੀਂ ਦਿਲੋਂ ਖਿਆਲ ਭੁਲਾਂਦੀ
ਨੰਗ ਨਾਮੂਸ ਅਸਾਡਾ ਅਪਨਾ ਸ਼ਰਮ ਹਯਾ ਗੁਆਂਦੀ
ਜੋ ਇਕ ਵਾਰੀ ਆਖੇ ਉਸਨੂੰ ਬਾਜ ਆਵੇ ਉਸ ਗੱਲੋਂ
ਵਿਓ ਪਰੀਆਂ ਵਿਚ ਸ਼ੁਹਰਤ ਸਾਨੂੰ ਵੱਡੀ ਹੋਈ ਇਸ ਗੱਲੋਂ
ਏਹ ਗੱਲ ਸੁਨਕੇ ਨਰਗਸਬਾਨੋਂ ਦਾਈ ਨੂੰ ਸਦਵਾਕੇ
ਭੇਜੀ ਤਰਫ਼ ਹੁਸਨਬਾਨੋਂ ਦੇ ਕਰੇ ਨਸੀਹਤ ਜਾਕੇ
ਹੁਸਨਬਾਨੋਂ ਵੱਲ ਜਾਂਦਿਆਂ ਆਹੇ ਸੱਤ ਦਰਵਾਜ਼ੇ ਅੱਗੇ
ਸੱਤਾਂ ਉੱਤੇ ਮੋਹਕਮ ਆਹੇ ਕੁਫ਼ਲ ਲੋਹੇ ਦੇ ਲੱਗੇ
ਏਹ ਹਕੀਕਤ ਸ਼ਾਹਬਹਿਰਾਮ ਨੇ ਸੁਨਕੇ ਦਿਲ ਵਿਚ ਪਾਈ
ਪੜ੍ਹ ਲਾਹੌਲਵਲਾ ਕੁੱਵਤ ਤੁਰਿਆ ਓਹ ਭੀ ਪਿੱਛੇ ਦਾਈ

ਲਾਹੇ ਕੁਫ਼ਲ ਸੱਤੇ ਦਰਵਾਜ਼ੇ ਲੰਘ ਗਈ ਓਹ ਦਾਈ
ਜਿੱਥੇ ਹੁਸਨਬਾਨੋਂ ਸੀ ਰਹਿੰਦੀ ਓਸ ਹਵੇਲੀ ਆਈ
ਸ਼ਾਹਬਹਿਰਾਮ ਭੀ ਪਿੱਛੇ ਉਸਦੇ ਆਯਾ ਚੁਪ ਚੁਪਾਤਾ
ਲੰਘ ਗਿਆ ਸੀ ਓਹ ਦਰਵਾਜ਼ੇ ਕਿਸੇ ਨ ਡਿੱਠਾ ਜਾਤਾ
ਡਿੱਠਾ ਸ਼ਾਹਬਹਿਰਾਮ ਇਕ ਅੱਗੇ ਸੁੰਦਰਮਹਿਲ ਰੁਪਹਿਰੀ
ਉਸ ਵਿਚ ਹੁਸਨਬਾਨੋਂ ਸੀ ਬੈਠੀ ਉੱਪਰ ਤਖ਼ਤ ਸੁਨਹਿਰੀ
ਪਏ ਹੋਏ ਜ਼ੰਜੀਰ ਸੁਨਹਿਰੀ ਨਾਜ਼ਕ ਪੈਰੀਂ ਹੱਥੀਂ
ਦਾਈ ਦੇਨ ਨਸੀਹਤ ਲੱਗੀ ਦੇਕੇ ਭਲੀਆਂ ਮੱਤੀਂ
ਜਾਂ ਬਹਿਰਾਮ ਹੁਸਨਬਾਨੋਂ ਵਲ ਕੀਤਾ ਇਕ ਨਜ਼ਾਰਾ
ਹੋ ਬੇਹੋਸ਼ ਜ਼ਿਮੀਂ ਤੇ ਡਿੱਗਾ ਮਾਰ ਆਹ ਦਾ ਨਾਰਾ
ਕੋਲ ਹੁਸਨਬਾਨੋਂ ਦੇ ਆਹੀਆਂ ਪਰੀਆਂ ਖ਼ਿਦਮਤ ਗਾਰਾਂ
ਹੋਰ ਕਈ ਦਰਵਾਜ਼ਿਆਂ ਉੱਤੇ ਰਾਖੀਆਂ ਚੌਕੀ ਦਾਰਾਂ
ਹੋ ਹੈਰਾਨ ਗਈਆਂ ਓਹ ਸੱਭੇ ਸੁਨਕੇ ਉੱਚਾ ਨਾਰਾ
ਨਾਰੇ ਵਾਲਾ ਨਜ਼ਰ ਨਾਂ ਆਵੇ ਮਹਿਲੀਂ ਸ਼ੋਰ ਕਕਾਰਾ
ਸ਼ਾਇਤ ਪਿਛੋਂ ਸ਼ਾਹਬਹਿਰਾਮ ਨੇ ਜਾਂਫਿਰ ਸੁਰਤ ਸੰਭਾਲੀ
ਸਿਫ਼ਤਾਂ ਪੜ੍ਹਦਾ ਰੱਬ ਸਾਹਿਬ ਦੀਆਂ ਤੂੰ ਕੁਦਰਤਦਾ ਵਾਲੀ
ਏਹ ਦੀਦਾਰ ਹੁਸਨਬਾਨੋਂ ਦਾ ਮੈਨੂੰ ਬਾਰ ਖ਼ੁਦਾਯਾ
ਜਾਗਦਿਆਂ ਵਿਚ ਕਿਸਮਤ ਹੋਯਾ ਜਾਂ ਵਿਚ ਸੁਫ਼ਨੇ ਆਯਾ
ਏਹੋ ਬੈਠਾ ਦਿਲ ਵਿਚ ਪੜ੍ਹਦਾ ਰੱਬ ਦੀ ਸਿਫ਼ਤ ਸਨਾਈਂ
ਦਾਈ ਬੈਠੀ ਕਰੇ ਨਸੀਹਤ ਹੁਸਨਬਾਨੋਂ ਦੇ ਤਾਈਂ
ਕਹਿੰਦੀ ਹੁਸਨਬਾਨੋਂ ਤੂੰ ਐਸੀ ਦਾਨਸ਼ਮੰਦ ਸਿਆਣੀ

ਜਾਨ ਪਛਾਨ ਹੋਈ ਸੁਨ ਕਾਹਨੂੰ ਐਡੀ ਅਕਲ ਅਯਾਨੀ
ਮਰਦ ਖ਼ਾਕੀ ਦੇ ਨਾਲ ਬੱਚੀ ਤੂੰ ਕਿਉਂ ਯਰਾਨਾ ਲਾਯਾ
ਅਪਨੀ ਕੌਮ ਵਿੱਚੋਂ ਵਰ ਤੈਨੂੰ ਨਾ ਕੋਈ ਹੱਥ ਸੀ ਆਯਾ
ਸਭ ਥੀਂ ਉੱਚੀ ਜ਼ਾਤ ਅਸਾਡੀ ਹੈ ਪੈਦਾਇਸ਼ ਨਾਰੀ
ਆਦਮੀਆਂ ਦੀ ਜ਼ਾਤ ਕਮੀਨੀ ਆਜਜ਼ ਖ਼ਾਕ ਨਕਾਰੀ
ਸ਼ਾਹਨ ਸ਼ਾਹ ਜੋ ਬੈਠੇ ਰਲ ਕੇ ਵਿਚ ਮਜਲਸ ਮਸਕੀਨਾਂ
ਓਹ ਭੀ ਨਾਲ ਕਮੀਨਿਆਂ ਰਲਕੇ ਹੁੰਦਾ ਜਾਨ ਕਮੀਨਾਂ
ਕਹਿੰਦੀ ਦਾਈ ਨੂੰ ਸੁਣ ਮਾਈ ਹੈਂ ਤੂੰ ਵੱਡੀ ਕਰਾਰੀ
ਖ਼ਾਕ ਪਾਕ ਨੂੰ ਕਿਉਂ ਤੁਧ ਕਹਿਆ ਮੁੱਕੀ ਨੀਚ ਨਕਾਰੀ
ਸੁਨ ਤੂੰ ਏਹ ਖ਼ਾਕੀ ਦੀ ਖ਼ੂਬੀ ਜਾਨਣ ਖ਼ਾਸ ਸਵਾਮੀ
ਖ਼ਲਕਤ ਰੱਬ ਪੈਦਾਇਸ਼ ਕੀਤੀ ਜੀਆ ਜੂਨ ਤਮਾਮੀ
ਆਦਮ ਜਿਨ ਜਨਾਵਰ ਵਹਿਸ਼ੀ ਵੇਖਾਂ ਹਰ ਹਰ ਸ਼ੈ ਦਾ
ਏਸੇ ਖ਼ਾਕ ਜ਼ਿਮੀਂ ਦੇ ਵਿੱਚੋਂ ਰਿਜ਼ਕ ਕਰੇ ਰੱਬ ਪੈਦਾ
ਰੁਖ ਦ੍ਰਖ਼ਤ ਹਜ਼ਾਰ ਨਿਆਮਤ ਹਰ ਹਰ ਜਿਨਸ ਹਜਾਰਾਂ
ਸਭ ਕੁਝ ਖ਼ਾਕੋਂ ਪੈਦਾ ਹੁੰਦੇ ਮੇਵੇ ਬਾਗ਼ ਬਹਾਰਾਂ
ਖ਼ਾਕੋਂ ਸਭ ਇਮਾਰਤ ਹੁੰਦੀ ਸਾਰਿਆਂ ਪਿੰਡ ਗਰਾਵਾਂ
ਹੋਰ ਹਜਾਰਾਂ ਸਿਫ਼ਤਾਂ ਇਸ ਵਿਚ ਕੀ ਕੁਝ ਆਖ ਸੁਨਾਵਾਂ
ਪੀਰ ਪੈਗ਼ੰਬਰ ਖ਼ਾਕੀ ਜੁੱਸੇ ਏਹ ਹਨ ਰੱਬ ਦੇ ਪਿਆਰੇ
ਦਾਖ਼ਲ ਹੋਵਨ ਵਿੱਚ ਬਹਿਸ਼ਤਾਂ ਆਦਮ ਖ਼ਾਕੀ ਸਾਰੇ
ਜ਼ਾਤ ਅਸਾਡੀ ਦੇਓ ਪਰੀਆਂ ਦੀ ਹੈ ਦੋਜ਼ਖ਼ ਦੀ ਨਾਰੋਂ
ਓੜਕ ਜਾ ਵਿਚ ਦੋਜ਼ਖ਼ ਪੈਸੀ ਟੱਬਰ ਕਹਿਰ ਕਹਾਰੋਂ

ਜੋ ਸ਼ੈ ਅੰਦਰ ਦੁਨੀਆ ਦਿੱਸੇ ਖਾਕੋਂ ਬਾਹਿਰ ਆਈ
ਜੋ ਆਤਸ਼ ਥੀਂ ਪੈਦਾ ਹੁੰਦਾ ਤੂੰ ਭੀ ਕਹੁ ਖਾਂ ਦਾਈ
ਦਾਈ ਕਹਿਆ ਫੇਰ ਸੁਨਾਵਾਂ ਬਾਤ ਤੈਨੂੰ ਇਕ ਸੱਚੀ
ਆਦਮੀਆਂ ਦੇ ਨਾਲ ਮੁਹੱਬਤ ਹੈ ਅਸ਼ਨਾਈ ਕੱਚੀ
ਨਾਲ ਕਿਸੇ ਦੇ ਵਫ਼ਾ ਨਾ ਕਰਦੇ ਹਰਗਿਜ਼ ਖ਼ਾਕੀ ਬੰਦੇ
ਮੇਹਰ ਮੁਹੱਬਤ ਨੂੰ ਨਾ ਜਾਨਨ ਕੌਲ ਕਰਾਰੋਂ ਗੰਦੇ
ਮਿੱਟੀ ਖ਼ਾਕ ਬੇਹੋਸ਼ ਹਮੇਸ਼ਾਂ ਨੇਕੀ ਬਦੀ ਨਾ ਜਾਨੇ
ਜਾਗੇ ਅੱਗ ਕਰੇ ਰੁਸ਼ਨਾਈ ਖ਼ੂਬ ਪਕਾਏ ਖਾਨੇ
ਫੇਰ ਹੁਸਨਖਾਨੋਂ ਨੇ ਕਹਿਆ ਤੂੰ ਸੁਨ ਅਹਿਮਕ ਦਾਈ
ਜੋ ਆਤਸ਼ ਦੀ ਹਰ ਵੇਲੇ ਕਰਦੀ ਹੈਂ ਵਡਿਆਈ
ਏਸ ਆਤਸ਼ ਦੀ ਮੇਹਰ ਮੁਹੱਬਤ ਸੁਨ ਮੈਂ ਤੈਨੂੰ ਦੱਸਾਂ
ਇਸਦੀ ਮੁਹੱਬਤ ਥੋਂ ਹਰ ਕੋਈ ਆਖੇ ਕਿਤ ਵਲ ਨੱਸਾਂ
ਮੈਂ ਵਧਿਆਂ ਜੋ ਪੂਜਾ ਕਰਕੇ ਏਸ ਆਤਸ਼ ਨੂੰ ਪਾਲੇ
ਇਕਦਿਨ ਪਵੇ ਜੇ ਉਸਦੇ ਅੰਦਰ ਪਲਵਿਚ ਉਸਨੂੰ ਜਾਲੇ
ਜੋ ਆਤਸ਼ ਦੀ ਸੋਜ਼ਸ਼ ਮਾਏ ਹੁੰਸਾ ਗ਼ਜ਼ਬ ਕਹਾਣੀ
ਏਹ ਦੋ ਸਿਫ਼ਤਾਂ ਉਸ ਵਿਚ ਹੋਸਨ ਜੋ ਪੈਦਾਇਸ਼ ਨਾਰੀ
ਏਹੋ ਮੇਹਰ ਮੁਹੱਬਤ ਉਸ ਵਿਚ ਜਿਸ ਨੂੰ ਲੱਗੇ ਸਾੜ੍ਹੇ
ਖ਼ਾਕ ਕਿਸੇ ਨੂੰ ਦੁਖ ਨਾ ਦੇਵੇ ਨਾ ਕੋਈ ਕੰਮ ਵਗਾੜੇ
ਮੇਹਰ ਮੁਹੱਬਤ ਦਗਾ ਅਜੇਹਾ ਜੋ ਆਤਸ਼ ਵਿਚ ਲੱਭੇ
ਸਾਰੇ ਦਿਓ ਪਰੀਆਂ ਦੇ ਅੰਦਰ ਏਹ ਸਿਫ਼ਤਾਂ ਨੇ ਸੱਭੇ
ਖ਼ਾਕ ਹਮੇਸ਼ਾਂ ਇਕੋ ਜੇਹੀ ਘਾ ਜ਼ਰਾਇਤ ਪਾਲੇ

ਕੁਲ ਖ਼ਲਕਤ ਦਾ ਭਾਰ ਹਮੇਸ਼ਾਂ ਬੈਠੀ ਸਿਰ ਪਰ ਜਾਲੇ
ਆਤਸ਼ ਬਲੇ ਕਦੇ ਬਲ ਬੁਝੇ ਏਤਿਬਾਰ ਹਮੇਸ਼ਾ
ਮੇਹਰ ਮੁਹੱਬਤ ਜ਼ਰਾ ਨਾ ਉਸ ਵਿਚ ਸਾੜਨ ਉਸਦਾ ਪੇਸ਼ਾ
ਦਾਈ ਆਖੇ ਸਦਕੇ ਜਾਂਵੇ ਮੁਖੜਨ ਤੇਰੇ ਮੈਂ ਸੱਭੇ
ਪਰ ਏਹ ਮੁਰਾਦ ਤੇਰੀ ਇਕ ਮੈਨੂੰ ਹੁੰਦੀ ਮੂਲ ਨਾ ਲੱਭੇ
ਕਿਆ ਕੁਦਰਤ ਓਹ ਆਦਮਜ਼ਾਦਾ ਦੇਸ ਅਸਾਡੇ ਆਵੇ
ਪਹੁੰਚ ਨਾ ਸਕੇ ਹਰਗਿਜ਼ ਐਦੇ ਤੜਫ ਤੜਫ ਮਰ ਜਾਵੇ
ਏਹ ਕੋਹਕਾਫ਼ ਪਹਾੜ ਦੇਵਾਂ ਦਾ ਇਤਨੇ ਦੇਵ ਪੁਰਾਨੇ
ਲੱਖ ਕਰੋੜਾਂ ਰਾਹ ਵਿਚ ਰਹਿੰਦੇ ਸਾਰੇ ਆਦਮ ਖਾਨੇ
ਦੇਵ ਅਸਾਂ ਵੱਲ ਪਹੁੰਚ ਨਾ ਸੱਕੇ ਜੇ ਸੌ ਕਰੇ ਚਲਾਕੀ
ਕੀਕਰ ਮਿਲਸੀ ਆਵੇ ਤੈਨੂੰ ਆਜਜ਼ ਬੰਦਾ ਖ਼ਾਕੀ
ਹੁਸਨਬਾਨੋਂ ਕਹਿੰਦੀ ਸੁਨ ਮਾਏ ਇਸ਼ਕ ਜਿਨ੍ਹਾਂ ਨੂੰ ਲੱਗੇ
ਸੈ ਦਰਯਾ ਪਹਾੜ ਨਾ ਦਿੱਸਨ ਕੁਝ ਉਨ੍ਹਾਂ ਦੇ ਅੱਗੇ
ਕੀ ਫ਼ਰਿਆਦ ਆਹਾ ਜਦ ਉਸਨੇ ਇਸ਼ਕ ਸ਼ਜਾਅਤ ਪਾਈ
ਚੀਰ ਪਹਾੜ ਕੀਤਾ ਦੋ ਟੁਕੜੇ ਵਿਚੋਂ ਨਹਿਰ ਵਗਾਈ
ਸ਼ਾਹਬਹਿਰਾਮ ਦੇ ਨਾਲ ਹੋਈ ਹੈ ਮੇਰੀ ਪ੍ਰੀਤ ਪਿਆਰੀ
ਓਹ ਹੁਨ ਦੇਖ ਦੀਦਾਰ ਮੇਰੇ ਨੂੰ ਆਵੇਗਾ ਇਕ ਵਾਰੀ
ਜੇ ਸੈ ਤਲਵਾਰੀਂ ਦਿੱਸਨ ਤਾਂ ਭੀ ਮੂੰਹ ਨ ਮੈਥੋਂ ਮੋੜੇ
ਜਾਨ ਜਾਏ ਤੇ ਤਾਂ ਭੀ ਮੇਰੇ ਵੱਲੋਂ ਪ੍ਰੀਤ ਨਾ ਤੋੜੇ
ਓਹ ਬੇਵਫ਼ਾ ਜੇ ਹੋਵੇ ਮੈਥੋਂ ਮੈਂ ਨਾ ਉਸਥੋਂ ਹੋਵਾਂ
ਜੇ ਓਹ ਹਾਰੇ ਕੌਲ ਕਰਾਰੋਂ ਮੈਂ ਸਾਬਤ ਕਦਮ ਖਲੋਵਾਂ

ਜੇਕਰ ਪਹੁੰਚ ਨਾ ਸੱਕੇ ਐਥੇ ਵਿਚੋਂ ਪਰਬਤ ਥੱਲੀ
ਜਿਤ ਕਿਤ ਹੀ ਤਰਫ ਮੰਜਲ ਦੀ ਮੈਂ ਆਪੇ ਉਠ ਚੱਲੀ
ਜਾਕੇ ਕਹਿਨਾਂ ਬਾਪ ਮੇਰੇ ਨੂੰ ਏਹ ਗੱਲ ਮੇਰੀ ਵੱਲੋਂ
ਭਾਵੇਂ ਮਾਰ ਸਟਨ ਹੁਨ ਮੈਨੂੰ ਮੁੜਾਂ ਨਹੀਂ ਇਸ ਗੱਲੋਂ
ਦਾਈ ਗਈ ਸੁਨੇਹੇ ਦੇਕੇ ਦਿਲ ਵਿਚ ਆਤਸ਼ ਭੜਕੇ
ਮਾਰ ਗਈ ਦਰਵਾਜ਼ੇ ਸੱਤੇ ਕੁਫਲ ਲੋਹੇ ਦਾ ਜੜਕੇ
ਕਰਕੇ ਬੰਦ ਸੱਤੇ ਦਰਵਾਜੇ ਚਲੀ ਗਈ ਓਹ ਦਾਈ
ਸ਼ਾਹਬਹਿਰਾਮ ਹੁਸਨਬਾਨੋਂ ਦੀ ਸੀ ਏਹ ਗੱਲ ਅਜ਼ਮਾਈ
ਕਹਿੰਦਾ ਹੁਨ ਏਹ ਇਸ਼ਕ ਮੇਰੇ ਵਿਚ ਸਾਬਤ ਹੈ ਮਰਦਾਨੀ
ਤਨ ਮਨ ਵਾਰ ਸੁੱਟਾਂ ਮੈਂ ਇਸ ਤੋਂ ਏਹ ਮੇਰੀ ਜ਼ਿੰਦਗਾਨੀ
ਏਹ ਗੱਲ ਕਹਿਕੇ ਉੱਚੀ ਉੱਚੀ ਬੇਖੁਦ ਹੋਕੇ ਰੁੰਨਾ
ਨਾਰਾ ਮਾਰ ਜ਼ਿਮੀਂ ਤੇ ਡਿੱਗਾ ਮਿਲਿਆ ਯਾਰ ਵਿਛੁੰਨਾ
ਆਵਾਜ਼ ਹੁਸਨਬਾਨੋਂ ਜਾਂ ਸੁਨਿਆ ਅਪਨੇ ਓਸ ਮਹਿਰਮ ਦਾ
ਕਹਿੰਦੀ ਏਹ ਅਵਾਜ਼ ਅਜੇਹਾ ਮੇਰੇ ਸ਼ਾਹਬਹਿਰਮ ਦਾ
ਉਤ ਵਲ ਹੋਕੇ ਰੋ ਰੋ ਕਹਿੰਦੀ ਦਰਦਮੰਦਾਂ ਦੀ ਜਾਈ
ਹੈਂ ਤੂੰ ਕਿਆ ਅਸਰਾਰ ਪੁਸ਼ੀਦਾ ਮੈਨੂੰ ਦੇਹ ਦਿਖਾਈ
ਅਪਨਾਂ ਆਪ ਦਿਖਾਈਂ ਮੈਨੂੰ ਮੈਂ ਤੇਰੇ ਤੋਂ ਵਾਰੀ
ਤਰਸੇ ਨਿਤ ਦੀਦਾਰ ਤੇਰੇ ਨੂੰ ਮੇਰੀ ਜਾਨ ਪਿਆਰੀ
ਏਹ ਗੱਲ ਸੁਨਕੇ ਸ਼ਾਹਬਹਿਰਾਮ ਨੇ ਟੋਪੀ ਸਿਰੋਂ ਉਤਾਰੀ
ਹੁਸਨਬਾਨੋਂ ਨੇ ਸ਼ਾਹਬਹਿਰਾਮ ਦੀ ਡਿੱਠੀ ਸੂਰਤ ਪਿਆਰੀ
ਹੋ ਗਲ ਮਿਲੇ ਹੁਨ ਦੋਵੇਂ ਦਿਲਬਰ ਯਾਰ ਵਿਛੁੰਨੇ

ਦਰਦ ਫ਼ਿਰਾਕ ਵਛੋੜੇ ਵੱਲੋਂ ਪਾ ਗਲੱਕੜੀ ਰੁੰਨੇ
ਰੋ ਰੋ ਮਿਲਦਿਆਂ ਦੋਹਾਂ ਤਾਈਂ ਪਹਿਰ ਸਵਾ ਜਾਂ ਹੋਯਾ
ਦਿਲ ਥੀਂ ਦਾਗ ਵਛੋੜੇ ਵਾਲਾ ਨਾਲ ਹੰਝੂ ਮਲ ਧੋਯਾ
ਰੋਕੇ ਸ਼ਾਹਬਹਿਰਾਮ ਨੂੰ ਕਹਿੰਦੀ ਹੁਸਨਬਾਨੋਂ ਮਤਵਾਲੀ
ਮੈਂ ਸਦਕੇ ਤੁਧ ਮੇਰੇ ਕਾਰਨ ਐਡ ਮੁਸੀਬਤ ਜਾਲੀ
ਕਈ ਹਜ਼ਾਰ ਪਹਾੜ ਉਜਾੜਾਂ ਕੋਹਕਾਫ਼ ਦੀਆਂ ਗ਼ਾਰਾਂ
ਆਯੋਂ ਲੰਘ ਹਜ਼ਾਰ ਕੋਹਾਂ ਦੇ ਵਿਚਦੋਂ ਕਹਿਰ ਕਹਾਰਾਂ
ਲੱਖ ਮੁਸੀਬਤ ਤੁਧ ਸਿਰ ਝੱਲੀ ਏਹ ਸਭ ਮੇਰੇ ਪਾਰੋਂ
ਹੋਈ ਪਾਕ ਮੁਹੱਬਤ ਤੇਰੀ ਸੱਚਾ ਕੌਲ ਕਰਾਰੋਂ
ਜੇਹਾ ਵਫ਼ਾ ਤੇਰੇ ਵਿਚ ਡਿੱਠਾ ਹੋਰ ਕਿਸੇ ਵਿਚ ਨਾਹੀਂ
ਸਦਕੇ ਜਾਵਾਂ ਸੈ ਸੈ ਵਾਰੀ ਆਯੋਂ ਜੇੜ੍ਹੀ ਰਾਹੀਂ
ਹਰ ਹਰ ਵਾਲ ਤੇਰੇ ਤੋਂ ਜੇ ਮੈਂ ਸੈ ਵਾਰੀ ਸਿਰ ਵਾਰਾਂ
ਤਾਂ ਭੀ ਬਦਲਾ ਹੱਕ ਤੇਰੇ ਦਾ ਨਾਹੀਂ ਸਿਰੋਂ ਉਤਾਰਾਂ
ਸ਼ਾਹਬਹਿਰਾਮ ਕਹਿਆ ਕੀ ਦੱਸਾਂ ਹਾਲ ਹਕੀਕਤ ਸਾਰੀ
ਕਿਸਮਤ ਵਿਚ ਦੀਦਾਰ ਤੇਰਾ ਸੀ ਤਾਂ ਆਂਦਾ ਰੱਬ ਬਾਰੀ
ਤਲਬ ਤੇਰੀ ਨੂੰ ਨਾਲ ਖ਼ੁਸ਼ੀ ਦੇ ਜਾਂ ਐਥੇ ਆ ਵੜਿਆ
ਅੱਗੋਂ ਵੇਖ ਅਹਿਵਾਲ ਤੇਰੇਨੂੰ ਬਹੁਤ ਮੇਰਾ ਦਿਲ ਭਰਿਆ
ਮੇਰੇ ਬਦਲੇ ਮਾਪਿਆਂ ਤੈਨੂੰ ਬੱਧਾ ਨਾਲ ਜ਼ੰਜੀਰਾਂ
ਮੇਰੇ ਕਾਰਨ ਦੇਹ ਦੁਖ ਤੈਨੂੰ ਹਾਏ ਮੇਰੀਆਂ ਤਕਸੀਰਾਂ
ਜ਼ਰਾ ਦੁਖ ਨਾ ਪਹੁੰਚੇ ਤੈਨੂੰ ਮੇਰੀਆਂ ਅੱਖੀਆਂ ਅੱਗੇ
ਮੈਂ ਮਰ ਜਾਵਾਂ ਪਰ ਇਕ ਤੈਨੂੰ ਤੱਤੀ ਵਾ ਨਾ ਲੱਗੇ

ਹੈ ਬੇਦਰਦੋ ਨਾਜ਼ਕ ਪੈਰੀਂ ਕਿਉਂ ਏਹ ਸੰਗਲ ਮਾਰੇ
ਤਰਸ ਨ ਆਇਆ ਏ ਭਰਸਾਂ ਨੂੰ ਹੈ ਪਾਪੀ ਹੱਤਿਆਰੇ
ਜੋ ਮੈਂ ਦੁਖ ਕਜੀਏ ਜਾਲੇ ਵਿਚ ਸਫ਼ਰ ਦੇ ਰਾਹਾਂ
ਓਹ ਮੈਂ ਜ਼ਰਾ ਨਾ ਜਾਤੇ ਹਰਗਿਜ਼ ਤੇਰਾ ਦੁਖ ਨ ਚਾਹਾਂ
ਏਹਗੱਲ ਕਹਿਕੇ ਸ਼ਾਹਬਹਿਰਮ ਨੇ ਰੱਬ ਦਾ ਨਾਮ ਧਿਆਯਾ
ਸੰਗਲ ਹੁਸਨਬਾਨੋਂ ਦੇ ਉੱਤੇ ਆਸਾ ਚਾ ਛੁਹਾਇਆ
ਪਲ ਵਿਚ ਟੁਟ ਗਿਆ ਓਹ ਸੰਗਲ ਸੌ ਟੁਕੜੇ ਹੋ ਝੜਿਆ
ਸ਼ਾਹਬਹਿਰਾਮ ਫਿਰ ਦੂਜੀ ਵਾਰੀ ਆਸਾ ਹੱਥ ਵਿਚ ਫੜਿਆ
ਚਾ ਲਾਇਆ ਦਰਵਾਜ਼ੇ ਉੱਤੇ ਨਾਲ ਖ਼ੁਸ਼ੀ ਦਿਲ ਤਾਜ਼ੇ
ਝੜ ਝੜ ਪਏ ਕੁਫ਼ਲ ਸਭ ਓਵੇਂ ਖੁਲ੍ਹ ਗਏ ਦਰਵਾਜ਼ੇ
ਏਹ ਗੱਲ ਕਰਕੇ ਸ਼ਾਹਬਹਿਰਾਮ ਨੇ ਮੁੜ ਟੋਪੀ ਸਿਰ ਪਾਈ
ਮਰਜ਼ੀ ਹੁਸਨਬਾਨੋਂ ਦੀ ਲੈਕੇ ਏਹ ਸਲਾਹ ਬਨਾਈ
ਮੁੜਕੇ ਛਪ ਗਿਆ ਓਹ ਘਰ ਵਿਚ ਕਰਕੇ ਉੱਚੀ ਨਾਰਾ
ਦਿਓ ਪਰੀਆਂ ਸਭ ਨੱਠੇ ਓਥੋਂ ਕਰਕੇ ਸ਼ੋਰ ਕਕਾਰਾ
ਏਹ ਤਮਾਸ਼ਾ ਦੇਵਾਂ ਪਰੀਆਂ ਜਾਂ ਸਭ ਉਸਦੇ ਡਿੱਠੇ
ਰੁਨੇ ਸ਼ਾਹ ਪਰੀਆਂ ਦੇ ਅੱਗੇ ਕਰ ਫ਼ਰਯਾਦ ਅਣੱਠੇ
ਇਕ ਅਜੇਹੀ ਆਫ਼ਤ ਸ਼ਾਹਾ ਆਨ ਵੜੀ ਸਰਕਾਰੇ
ਅੱਖੀਂ ਨਜ਼ਰ ਨ ਆਵੇ ਹਰਗਿਜ਼ ਗ਼ੈਬੋਂ ਮਾਰੇ ਨੱਾਰੇ
ਤੋੜਿਆ ਸੰਗਲ ਹੁਸਨਬਾਨੋਂ ਦਾ ਪਲ ਵਿਚ ਉਸਦੇ ਨੱਾਰੇ
ਬੰਦ ਆਹੇ ਦਰਵਾਜ਼ੇ ਜਿਤਨੇ ਖੁਲ੍ਹ ਗਏ ਓਹ ਸਾਰੇ
ਅਸੀਂ ਅਜੇਹੇ ਦੇਵ ਭੁਲੇਰੇ ਸਾਥੋਂ ਡਰੇ ਲੁਕਾਈ

ਓਹ ਕੋਈ ਆਯਾ ਐਸਾ ਜਿਸ ਥੀਂ ਸਾਨੂੰ ਹੈਬਤ ਆਈ
ਵੱਡੀ ਕਰਾਮਾਤ ਹੈ ਇਹ ਇਸ ਵਿਚ ਅੱਖੀਂ ਨਜ਼ਰ ਨਾ ਆਵੇ
ਪਰਬਤ ਪਾੜ ਸੁੱਟੇ ਇਕ ਪਲ ਵਿਚ ਜੇ ਦਿਲ ਉਸਦਾ ਭਾਵੇ
ਏਹ ਗੱਲ ਸੁਨਕੇ ਸ਼ਾਹਪਰੀਆਂਦੇ ਦਿਲਵਿਚ ਖ਼ਤਰਾ ਜਾਨਾ
ਕਹਿੰਦਾ ਕਿਆ ਜਾਨਾ ਕਯਾ ਐਥੇ ਹੋਯਾ ਜ਼ਰਰ ਰੱਬਾਨਾ
ਉਰਰ ਨੂੰ ਚਾ ਹੁਸਨਬਾਨੋਂ ਨੇ ਭੇਜ ਦਿੱਤੀ ਇਕ ਗੋੱਲੀ
ਜਾਕੇ ਕਹੁ ਮਾਂ ਬਾਪ ਮੇਰੇ ਨੂੰ ਏਹ ਗੱਲ ਹੌਲੀ ਹੌਲੀ
ਦੋਵੇਂ ਆਵਨ ਮਾਂ ਪਿਉ ਮੇਰੇ ਨਾਲੇ ਆਵੇ ਦਾਈ
ਖ਼ੁਸ਼ੀ ਹੋਈ ਅੱਜ ਦਿਲ ਮੇਰੇ ਨੂੰ ਮੌਲਾ ਆਸ ਪੁਜਾਈ
ਸੁਨਕੇ ਸ਼ਾਹ ਪਰੀਆਂਦਾ ਨਾਲੇ ਨਰਗਸਬਾਨੋਂ ਆਈ
ਕੋਲ ਹੁਸਨਬਾਨੋਂ ਦੇ ਆਏ ਨਾਲੇ ਆਈ ਦਾਈ
ਕੋਲ ਹੁਸਨਬਾਨੋਂ ਆ ਬੈਠੀ ਨਾਲ ਪਿਆਰ ਦਲਾਸੇ
ਪੁੱਛਨ ਹੁਸਨਬਾਨੋਂ ਨੂੰ ਕੇਹਾ ਸ਼ੋਰ ਪਿਆ ਇਤ ਪਾਸੇ
ਕਹੇ ਹੁਸਨਬਾਨੋਂ ਅੱਜ ਮੈਨੂੰ ਹੋਈ ਲਖ ਲਖ ਸ਼ਾਦੀ
ਸ਼ਾਹਬਹਿਰਾਮ ਮੈਨੂੰ ਆ ਮਿਲਿਆ ਦਿਓ ਮੁਬਾਰਕ ਬਾਦੀ
ਏਹ ਕਰਾਮਾਤ ਉਸਦੀ ਵੇਖੋ ਆ ਵੜਿਆ ਵਿਚ ਵੇਹੜੇ
ਆਪੇ ਖੁਲ੍ਹ ਗਏ ਦਰਵਾਜ਼ੇ ਟੁੱਟੇ ਸੰਗਲ ਬੇੜੇ
ਐਸਾ ਬਰਕਤ ਜੁਮਨ ਖ਼ੁਦਾਨੇ ਸ਼ਾਹਬਹਿਰਾਮ ਵਿਚ ਪਾਯਾ
ਲੱਖ ਕਰੋੜਾਂ ਦੇਵਾਂ ਵਿੱਚੋਂ ਲੰਘ ਸਲਾਮਤ ਆਯਾ
ਤੁਸੀ ਜੋ ਮੈਨੂੰ ਏਹ ਨਸੀਹਤ ਹਰ ਦਮ ਕਰਦੇ ਆਹੇ
ਆਦਮੀਆਂ ਵਿਚ ਵਿਆਹਨਾ ਹੁੰਦਾ ਜੇ ਕੋਈ ਅਜ ਕਲ ਚਾਹੇ

ਸ਼ਾਹ ਬਹਿਰਾਮ ਵਫ਼ਾਦਾਰੀ ਵਿਚ ਦੇਖੋ ਖਾਂ ਹੈ ਕਹਾ
ਐਸਾ ਕੌਲ ਕਰਾਰੋਂ ਜਗ ਵਿਚ ਹੈ ਕੋਈ ਹੋਰ ਅਜੇਹਾ
ਮੇਰੇ ਜਿਹਾ ਬੇ ਵਫ਼ਾ ਨਾ ਕੋਈ ਹੈਫ਼ ਮੇਰੀ ਜ਼ਿੰਦਗਾਨੀ
ਦੂਰਦੀਵਾਰ ਨਾ ਮਿਲੀ ਸਜਨ ਨੂੰ ਨਾ ਕੋਈ ਸੁਖ਼ਨ ਜ਼ਬਾਨੀ
ਨਾ ਮੈਂ ਰੁਖ਼ਸਤ ਲਈ ਸਜਨ ਤੋਂ ਜਾਂ ਓਥੋਂ ਦਿਲ ਚਾਯਾ
ਚੋਰੀ ਚੋਰੀ ਚਲੀ ਆਈ ਸਾਂ ਮੈਂ ਏਹ ਦਗਾ ਕਮਾਇਆ
ਜਾਂ ਮੈਂ ਦੇਰੀ ਸ਼ਾਹਬਹਿਰਾਮ ਥੀਂ ਬਾਝ ਮਿਲੇ ਨੱਸ ਆਈ
ਲੋਕਾਂ ਨੂੰ ਮੈਂ ਸ਼ਹਿਰ ਸਬਜ਼ ਦਾ ਨਾਂ ਤਦੋਂ ਦੱਸ ਆਈ
ਲੋਕਾਂ ਪਾਸੋਂ ਸ਼ਾਹਬਹਿਰਾਮ ਏਹ ਸੁਣਕੇ ਨਾਮ ਸ਼ਹਿਰ ਦਾ
ਆਯਾ ਕਈ ਹਜ਼ਾਰ ਕੋਹਾਂ ਦੇ ਕਰਕੇ ਸਫ਼ਰ ਕਹਿਰ ਦਾ
ਛੱਡਿਆ ਦੇਸ ਵਤਨ ਘਰ ਉਸਨੇ ਤਖ਼ਤ ਹਕੂਮਤ ਜੇਹੜੀ
ਬਾਦਸ਼ਾਹੀ ਛੋਡ ਉਸਨੇ ਕੀਤੀ ਸਫ਼ਰ ਕਬੂਲ ਫਕੀਰੀ
ਵਾਹ ਵਾਹ ਹੁਸਨ ਜਵਾਨੀ ਉਸਦੀ ਵਾਹਵਾਹ ਉਸਦਾ ਪਾਯਾ
ਐਥਾ ਹੋਯਾ ਪ੍ਰੀਤ ਮੇਰੀ ਦਾ ਹਾਲ ਅਹਿਵਾਲ ਭਿਤ ਆਯਾ,
ਹੋਰ ਸੁਨੋਂ ਇਕ ਸ਼ਾਹਬਹਿਰਾਮ ਤੇ ਕਰਮ ਵਡਾ ਕਰਤਾਰੀ
ਚੀਜ਼ਾਂ ਚਾਰ ਖ਼ੁਦਾ ਨੇ ਦਿੱਤੀਆਂ ਉਹ ਨੂੰ ਦੌਲਤ ਭਾਰੀ
ਆਸਾ ਟੋਪੀ ਤੇ ਇਕ ਸੁਰਮਾ ਇਕ ਜੋੜਾ ਸੁਲੇਮਾਨੀ
ਏਹ ਸੁਲੇਮਾਨ ਪੈਗੰਬਰ ਦੀ ਜੋ ਹੈ ਉਸਦੇ ਪਾਸ ਨਿਸ਼ਾਨੀ
ਬਰਕਤ ਉਨ੍ਹਾਂ ਚਹੁ ਚੀਜ਼ਾਂ ਦੀ ਜੋ ਚਾਹੇ ਸੋ ਕਰਦਾ
ਦੂਤੀ ਦੁਸ਼ਮਨ ਉਸ ਦੇ ਅੱਗੇ ਜ਼ਰਾ ਨਾ ਕੋਈ ਅੜਦਾ
ਜੇਕਰ ਹੁਕਮ ਕਰੇ ਹੁਣ ਮੈਨੂੰ ਉਸ ਨੂੰ ਸੱਦ ਬੁਲਾਵਾਂ

ਹੁਣੇ ਤੁਸਾਨੂੰ ਸੂਰਤ ਉਸਦੀ ਜ਼ਾਹਿਰ ਆਨ ਦਿਖਾਵਾਂ
ਮਾਂ ਕਹਿਆ ਕਰ ਹਾਜ਼ਰ ਧੀਆ ਓਹ ਜਵਾਨ ਸ਼ਤਾਬੀ
ਦੇਖਾਂ ਕੇਹਾ ਜੇਹਾ ਹੈ ਜਿਸ ਪਾਈ ਐਡ ਖ਼ਰਾਬੀ
ਦੇਖਾਂ ਜੇਕਰ ਦਿੱਸੇ ਮੈਨੂੰ ਲਾਇਕ ਏਸ ਘਰਾਨੇ
ਮੰਨ ਲਵਾਂ ਮੈਂ ਸਿਰ ਪਰ ਉਸਨੂੰ ਬਾਰੇਂ ਉਜ਼ਰ ਬਹਾਨੇ
ਹੁਸਨਬਾਨੋਂ ਜਾਂ ਜਾਤਾ ਦਿਲ ਵਿਚ ਹੁਨ ਏਹ ਮੇਰਾ ਕਹਿਆ
ਹੌਲੀ ਹੌਲੀ ਮਾਂ ਮੇਰੀ ਨੇ ਸੁਖਨ ਮੇਰਾ ਏਹ ਸਹਿਆ
ਨਾਲ ਖੁਸ਼ੀ ਬਹਿਰਾਮ ਸ਼ਾਹ ਅੱਗੇ ਹੋਈ ਤੁਰਤ ਸਵਾਲੀ
ਨਿਕਲ ਸ਼ਤਾਬੀ ਬਾਹਿਰ ਹਜਾਬੋਂ ਜ਼ਾਹਿਰ ਦੇ ਦਿਖਾਲੀ
ਸ਼ਾਹ ਬਹਿਰਾਮ ਸੁਨੀ ਜਾਂ ਸਮਝੀ ਏਹ ਹਕੀਕਤ ਸਾਰੀ
ਰੱਖ ਲਈ ਦਸਤਾਰ ਸ਼ਤਾਬੀ ਟੋਪੀ ਸਿਰੋਂ ਉਤਾਰੀ
ਜ਼ਾਹਿਰ ਹੋ ਬੈਠਾ ਵਿਚ ਮਜਲਸ ਓਵੇਂ ਨਾਲ ਖ਼ਤਾਬੀ
ਉੱਚਾ ਸ਼ਾਨ ਬੁਲੰਦ ਸਤਾਰਾ ਰੋਸ਼ਨ ਮੂੰਹ ਮਾਹਤਾਬੀ
ਸੂਰਤ ਉਸਦੀ ਮਜਲਸੀਆਂ ਨੂੰ ਐਸੀ ਨਜਰੀ ਆਈ
ਬੱਦਲ ਥੀਂ ਜਿਉਂ ਚੰਨ ਬਦਰਦਾ ਨਿਕਲ ਕਰੇ ਰੁਸ਼ਨਾਈ
ਮਾਪਿਆਂ ਹੁਸਨਬਾਨੋਂ ਦਿਆਂ ਉਸਵਲ ਖੋਲ੍ਹ ਨਜ਼ਰਾ ਤੱਕਿਆ
ਵੇਖਦਿਆਂ ਈਂ ਤਾਬ ਹੁਸਨ ਦੀ ਝੱਲ ਨਾ ਕੋਈ ਸੱਕਿਆ
ਦੇਖ ਨਾ ਸੱਕੇ ਸਾਮਣੇ ਸਭੇ ਨਜ਼ਰ ਹਿਠਾਂ ਕਰ ਬਹਿੰਦੇ
ਆਪਸ ਵਿਚ ਪਰ ਹੌਲੀ ਹੌਲੀ ਇਕ ਦੂਜੇ ਨੂੰ ਕਹਿੰਦੇ
ਏਹ ਕਈ ਅਸ਼ਰਾਫ਼ ਸ਼ਹਜ਼ਾਦਾ ਸੂਰਤ ਦਾ ਲਾਸਾਨੀ
ਨਾਲੇ ਚਹੁ ਚੀਜ਼ਾਂ ਦੀ ਇਸ ਵਿਚ ਹੈ ਬਰਕਤ ਸੁਲੇਮਾਨੀ

ਜਹੀ ਸਿਫ਼ਤ ਸੁਣੀ ਸੀ ਇਸਦੀ ਓਹੋ ਜੇਹਾ ਡਿੱਠਾ
ਸੂਰਤ ਨੇਕ ਹਲੀਮ ਤਬੀਅਤ ਸੁਖ਼ਨ ਜ਼ਬਾਨੋਂ ਮਿੱਠਾ
ਜਿਸਨੂੰ ਮਿਲਿਆ ਏਹ ਸ਼ਾਹਜ਼ਾਦਾ ਸੂਰਤ ਦਾ ਮਤਵਾਲਾ
ਨੇਕ ਨਸੀਬ ਹੁਸਨਬਾਨੋਂ ਦੇ ਕੀਤੇ ਰੱਬ ਤਆਲਾ
ਢੂੰਡਦਿਆਂ ਭੀ ਕਿਤੇ ਨ ਲੱਭੇ ਇਸ ਥੀਂ ਹੋਰ ਚੰਗੇਰਾ
ਬਾਗ਼ ਬਹਿਸ਼ਤੀ ਦੇ ਵਿਚ ਇਸਦਾ ਜਾ ਕਰਾਓ ਡੇਰਾ
ਦੇਖ ਤਾਰੀਖ਼ ਚੰਗੇਰੀ ਕੋਈ ਸਾਅਤ ਨੇਕ ਦਿਹਾੜਾ
ਸ਼ਾਹਬਹਿਰਾਮ ਹੁਸਨਬਾਨੋਂ ਦਾ ਕਰੀਏ ਪਾਰ ਉਤਾਰਾ
ਏਹ ਗੱਲ ਕਹਿਕੇ ਸਾਰਿਆਂ ਬਹਿਕੇ ਕੀਤਾ ਹੁਕਮ ਗੁਲਾਮਾਂ
ਬਾਗ਼ ਪੁਚਾਕੇ ਸ਼ਾਹਬਹਿਰਾਮ ਨੂੰ ਸਾਰੇ ਕਰੋ ਸਲਾਮਾਂ
ਖ਼ਿਦਮਤਗਾਰਾਂ ਸ਼ਾਹਬਹਿਰਾਮ ਨੂੰ ਜਾ ਵਿਚ ਬਾਗ਼ ਪੁਚਾਯਾ
ਜੋ ਸਰਦਾਰ ਆਹਾ ਵਿਚ ਘਰ ਦੇ ਸਭ ਸਲਾਮੀ ਆਯਾ
ਸ਼ਰਾਬ ਕਬਾਬ ਤਮਾਸ਼ੇ ਓਥੇ ਸ਼ਾਹ ਬਹਿਰਾਮ ਦੇ ਅੱਗੇ
ਨਿਤ ਨਵੇਂ ਸਿਰ ਓਸ ਚਮਨ ਵਿਚ ਨਵੀਂ ਕਚਹਰੀ ਲੱਗੇ
ਰੰਗ ਬਰੰਗੀ ਖਾਣੇ ਆਵਨ ਹਰ ਸਾਅਤ ਹਰ ਵੇਲੇ
ਸਭ ਅਸਬਾਬ ਖੁਸ਼ੀ ਦੇ ਹਾਜ਼ਰ ਰੈਹਨ ਅਵੇਰ ਸਵੇਰੇ
ਸ਼ਾਹਬਹਿਰਾਮ ਰਹੇ ਵਿਚ ਖੁਸ਼ੀਆਂ ਅੰਦਰ ਓਸ ਚਮਨ ਦੇ
ਪਰ ਗ਼ਾਲਬ ਸ਼ੌਕ ਹੁਸਨਬਾਨੋਂ ਦਾ ਰਖਦਾ ਸੀ ਵਿਚ ਮਨਦੇ
ਰੱਬ ਅੱਗੇ ਨਿਤ ਰਹੇ ਸੁਆਲੀ ਯਾ ਰਬ ਮੌਲਾ ਵਾਲੀ
ਕਦੋਂ ਮਿਲੇਗੀ ਹੁਸਨਬਾਨੋਂ ਦੀ ਓਹ ਸੂਰਤ ਮਤਵਾਲੀ
ਜੋ ਮਸ਼ੂਕ ਰਹੇ ਘਰ ਅੰਦਰ ਦਿੱਸਦਾ ਨੇੜੇ ਨੇੜੇ

ਹੱਥੋਂ ਆਸ਼ਕ ਸੜ ਮਰਦਾ ਹੈ ਜੇ ਓਹ ਅੱਗ ਨਾ ਛੇੜੇ
ਜੇ ਆਸ਼ਕ ਦੇ ਅੱਗੇ ਪਿੱਛੇ ਰਹੇ ਮਾਸ਼ੂਕ ਦੁਆਲੇ
ਖੇਲ ਤਨੀ ਜੇ ਨਾ ਗਲ ਲੱਗੇ ਬਲਦੀ ਉਹੇ ਬਾਲੇ
ਵੇਖੇ ਨੂੰ ਜੇ ਤੁਆਮ ਦਿਖਾਈਏ ਉਸਦੀ ਅੱਖੀਂ ਅੱਗੇ
ਭੁੱਖ ਸ਼ਤਾਬੀ ਰਹਿ ਨਾ ਸਕਦਾ ਜੇ ਓਹ ਹੱਥ ਨਾ ਲੱਗੇ
ਕਿਆ ਜਾਣਾ ਮੈਂ ਕਦੋਂ ਹੋਵੇਗਾ ਓਹ ਦਿਨ ਕਰਮਾਂ ਵਾਲਾ
ਸਣੇ ਹੁਸਨਬਾਨੋਂ ਜਾਂ ਰਲ ਕੇ ਪੀਵਾਂ ਪ੍ਰੇਮ ਪਿਆਲਾ
ਹੁਸਨਬਾਨੋਂ ਦਿਲ ਘਰਵਿਚ ਰਾਖਦੀ ਮਸਾਂਮਸਾਂ ਢਲਢਲਕੇ
ਬਾਗ਼ ਮਿਲਾਂ ਜਾ ਸ਼ਾਹਬਹਿਰਾਮ ਨੂੰ ਬਹਾਂ ਅਕੱਠੇ ਰਲਕੇ
ਖ਼ਬਰ ਨਹੀਂ ਓਹ ਕਦ ਹੋਵੇਗਾ ਸਿੱਕਦਿਆਂ ਨੂੰ ਵੇਲਾ
ਮੇਰਾ ਤੇ ਜਦ ਸ਼ਾਹਬਹਿਰਾਮ ਦਾ ਹੋਗ ਸੁਹਾਗਨ ਮੇਲਾ
ਦਿਆਂ ਹਜ਼ਾਰ ਖ਼ੈਰਾਇਤ ਨਾਲੇ ਦੇਵਾਂ ਜ਼ੇਵਰ ਸਾਰਾ
ਚੜ੍ਹੇ ਜਦੋਂ ਆ ਛੇਜ ਮੇਰੀ ਤੇ ਨੌਸ਼ਹੁ ਸੁੰਦਰ ਲਾੜਾ
ਸੜਦੇ ਪਏ ਪਿਆਰੇ ਦੋਵੇਂ ਕੂਕਨ ਜਾਨੀ ਜਾਨੀ
ਚਲ ਪਿਆਲ ਇਮਾਮ ਬਖਸ਼ ਤੂੰ ਸਰਦ ਵਸਲਦਾ ਪਾਨੀ
ਹੁਸਨਬਾਨੋਂ ਦਾ ਸ਼ੌਕ ਡਿੱਠਾ ਜਾਂ ਰੋਜ ਬਰੋਜ਼ ਸਵਾਇਆ
ਮਾਂਪਿਆਂ ਨਾਲ ਸ਼ਤਾਬੀ ਉਸਦਾ ਆਨ ਵਿਆਹ ਰਚਾਯਾ
ਸਾਅਤ ਨੇਕ ਮੁਕੱਰਰ ਕਰਕੇ ਸੱਦ ਨਜੂਮ ਸਿਆਣੇ
ਰੰਗੇ ਚੰਗੇ ਤੁਆਮ ਪਕਾਏ ਰੰਗ ਬਰੰਗੀ ਖਾਣੇ
ਸ਼ਹਿਰ ਸਾਰੇ ਨੂੰ ਸੱਦ ਬਹਾਯਾ ਕੀਤੀ ਵੱਡੀ ਮੈਹਮਾਨੀ
ਲੱਖਾਂ ਖਲਕਤ ਖਾ ਖਾ ਜਾਂਦੀ ਧੁੰਮਾਂ ਮੁਲਕ ਜਹਾਨੀ

ਹੁਕਮ ਹੋਯਾ ਫਿਰ ਸ਼ਾਹਬਹਿਰਾਮ ਨੂੰ ਨਫ਼ਰਾਂ ਭਾ ਨੁਹਾਯਾ
ਦੇ ਪੁਸ਼ਾਕ ਜ਼ਰੀ ਦੀ ਉਸਨੂੰ ਅਤਰ ਅੰਬੀਰ ਲਗਾਇਆ
ਸਿਰ ਤੇ ਚੀਰਾ ਲੱਕ ਦੁਆਲੇ ਬੱਧੀ ਕਰਮ ਸੁਨਹਿਰੀ
ਵੇਖਨ ਆਏ ਸ਼ਾਹਬਹਿਰਾਮ ਨੂੰ ਲੋਕ ਤਮਾਮੀਂ ਸ਼ਹਿਰੀ
ਇੱਕੋ ਜੇਡੇ ਸੋਹਨੇ ਸੂਰਤ ਸ਼ਾਹ ਪਰੀਆਂ ਦੇ ਲੜਕੇ
ਨਾਲ ਆਏ ਓਹ ਸ਼ਾਹਬਹਿਰਾਮਦੇ ਬਨ ਤਨ ਚੱਲੇ ਭੜਕੇ
ਜਾਂ ਸ਼ਾਹਬਹਿਰਾਮ ਜੇਦੇ ਚੜ੍ਹਿਆ ਹੋਏ ਆ ਸ਼ਾਦਿਆਨੇ
ਵੱਜਣ ਤੁਰੀਆਂ ਤੇ ਸਰਨਾਈਆਂ ਵੱਜਨ ਨੌਬਤ ਖਾਨੇ
ਜੇਹੀ ਹੁਸਨਬਾਨੋਂ ਦੀ ਰੱਬ ਨੇ ਸੂਰਤ ਆਨ ਬਨਾਈ
ਓਹੋ ਜੇਹਾ ਦਿੱਤਾ ਰੱਬ ਨੇ ਸ਼ਾਹਬਹਿਰਾਮ ਜੁਆਈ
ਸ਼ਗਨ ਮਨਾਵਨਗਾਵਨ ਪਰੀਆਂ ਸ਼ਾਹਬਹਿਰਾਮਤੇਪਰੀਆਂ
ਹੱਸਨ ਖੇਡਨ ਨਾਲ ਖੁਸ਼ੀ ਦੇ ਜਿਉਂ ਮੱਦਾਂ ਵਿਚ ਸਰੀਆਂ
ਜ਼ੀਨਤ ਹੁਸਨਬਾਨੋਂ ਦੀਆਂ ਖ਼ਾਂ ਮਸ਼ਰਕ ਮਗ਼ਰਬ ਗਈਆਂ
ਕੀਦਿਆ ਸੀਸ ਹੁਸਨ ਬਾਨੋਂ ਦਾ ਰਲ ਮਿਲ ਸਭਨਾਂ ਸਈਆਂ
ਲਟਕ ਰਹੇ ਰੁਖਸਾਰਿਆਂ ਉੱਤੇ ਜ਼ੁਲਫ਼ਾਂ ਖ਼ਿਸਮਅਰ ਕਾਲੇ
ਕੁੰਡਲ ਮਾਰ ਪਾਏ ਓਹ ਜ਼ਾਲਮ ਓਸ ਖ਼ਜ਼ਾਨੇ ਵਾਲੇ
ਖ਼ੂਨੀ ਨੈਨ ਹੁਸਨਬਾਨੋਂ ਦੇ ਖ਼ੰਜਰ ਵਾਂਗ ਤਿੱਖੇ
ਸੁਰਮਾ ਪਾਨ ਚੜ੍ਹੇ ਜਿਸ ਵੇਲੇ ਕਰਨ ਵਧੇਰੀ ਸਿੱਖੇ
ਮੋਤੀ ਹੀਰੇ ਲਾਲ ਜਵਾਹਰ ਬੁੱਕ ਬੁੱਕ ਕੰਨੀ ਪਾਏ
ਜੇ ਕੋਈ ਝਲਕ ਉਨ੍ਹਾਂ ਦੀ ਵੇਖੇ ਰੋ ਰੋ ਕੇ ਮਰ ਜਾਏ
ਹਾਰ ਸਿੰਗਾਰ ਪਹਿਨ ਜਦ ਬੈਠੀ ਤਨ ਮਨ ਜ਼ੇਵਰ ਲਾਕੇ

ਖੂਨੀ ਕਟਕ ਹੁਸਨਦਾ ਚੜ੍ਹਿਆ ਜੀਵਨ ਜਾਨ ਬਚਾ ਕੇ
ਓਹ ਜ਼ੇਵਰ ਤੂਫ਼ਾਨ ਗ਼ਜ਼ਬ ਦਾ ਕਿਆ ਤਾਰੀਫ਼ਾਂ ਕਹੀਏ
ਬਲਦੇ ਭਾਂਬੜ ਜਿਥੇ ਹੋਵਨ ਰੱਬ ਰੱਖੇ ਤਾਂ ਰਹੀਏ
ਨੇੜੇ ਹੋਕੇ ਹੁਸਨਬਾਨੋਂ ਵੱਲ ਆਸ਼ਕ ਨਜ਼ਰ ਨ ਕਰਦਾ
ਵਾਂਗ ਪਤੰਗ ਸ਼ਮਾਂ ਜਲ ਬਲ ਕੇ ਮਤ ਚੇਤਾ ਸੜ ਮਰਦਾ
ਜਾਂ ਸ਼ਾਹਬਹਿਰਾਮ ਰੰਗ ਮਨਾਂਵਦਾ ਰੰਗ ਮਹੱਲੀਂ ਵੜਿਆ
ਦੇਖ ਹੁਸਨਬਾਨੋਂ ਥੀਂ ਉਸਨੂੰ ਰੂਪ ਸਵਾਯਾ ਚੜ੍ਹਿਆ
ਸੂਰਜ ਵਾਂਗ ਬੁਲਾਕ ਲਬਾਂ ਤੇ ਨਥਲੀ ਦੇ ਵਿਚ ਲਟਕੇ
ਸਾਨ ਚੜ੍ਹੀ ਤਲਵਾਰ ਹੁਸਨ ਦੀ ਜੋ ਦੇਖੇ ਸੋ ਫਟਕੇ
ਮੱਥਾ ਚੰਨ ਬਦਰ ਜਿਉਂ ਚਮਕੇ ਰੌਸ਼ਨ ਰੂਹ ਰੁਖਸਾਰੇ
ਸ਼ਾਹਬਹਿਰਾਮ ਦੇ ਦੇਖਨ ਕਾਰਨ ਚਸ਼ਮਾਂ ਸ਼ੋਖ ਸਤਾਰੇ
ਠੋਡੀ ਗਿਰਦ ਹੁਸਨਬਾਨੋਂ ਦੀ ਪੱਕਾ ਸੇਉ ਕਸ਼ਮੀਰੀ
ਏਹ ਕਾਰਨ ਹੈ ਸ਼ਾਹਬਹਿਰਾਮ ਦੇ ਨਾਲ ਲਬਾਂ ਦੇ ਸ਼ੀਰੀ
ਸੀਨਾ ਸਾਫ਼ ਸੁਫੈਦ ਹੋਇਆ ਸੀ ਨਾਜ਼ਕ ਵਾਂਗ ਸਮਨ ਦੇ
ਨਾਜ਼ਕ ਨਰਮ ਬਗਲ ਤੇ ਬਾਜ਼ੂ ਅੰਦਰ ਸ਼ੌਕ ਸਮਨ ਦੇ
ਦੋ ਅਨਾਰ ਸੀਨੇ ਤੇ ਤਾਜ਼ੇ ਇਕ ਸੱਜੇ ਇਕ ਖੱਬੇ
ਗੋਇਆ ਆਹੇ ਸਾਫ ਸੰਦਲ ਥੀਂ ਦੋ ਕਾਫ਼ੂਰੀ ਡੱਬੇ
ਏਹ ਭੀ ਸ਼ਾਹਬਹਿਰਾਮ ਲਈ ਰੱਖੇ ਮਸਾਂ ਮਸਾਂ ਛਪਾ ਕੇ
ਆਪੇ ਲੱਭ ਲਏਗਾ ਏਥੋਂ ਨਾਲ ਖੁਸ਼ੀ ਦੇ ਆਕੇ
ਪੇਟ ਦਿੱਸੇ ਦਰਯਾ ਹੁਸਨ ਦਾ ਵਲ ਵਲ ਠਾਠਾਂ ਮਾਰੇ
ਨਾਫ ਪਈ ਵਿਚ ਘੁੰਮਨਘੇਰੀ ਸ਼ਾਹਬਹਿਰਾਮ ਪੁਕਾਰੇ

ਹੁਸਨਬਾਨੋਂ ਦਰਿਆ ਦੀ ਮਾਲਕ ਦਮ ਦਮ ਕਰੇ ਤਿਆਰੀ
ਸ਼ਾਹ ਬਹਿਰਾਮ ਲਏਗਾ ਆਕੇ ਇਸ ਦਰਿਆ ਵਿਚ ਤਾਰੀ
ਇਮਾਮ ਬਖ਼ਸ਼ ਚੱਲ ਲੰਘ ਸ਼ਤਾਬੀ ਹੁਸਨ ਬਾਨੋਂ ਥੀਂ ਅੱਗੇ
ਸ਼ਾਹਬਹਿਰਾਮ ਬਗ਼ੈਰ ਕਿਸੇ ਦੀ ਏਥੇ ਵਾਹ ਨਾ ਲੱਗੇ
ਜਿੱਥੇ ਹੱਥ ਨਾ ਆਵੇ ਕੋਈ ਥੋੜਾ ਬਹੁਤਾ ਹਿੱਸਾ
ਉਥੇ ਫਿਰ ਕਿਉਂ ਸਿਫਤਾਂ ਕਰ ਕਰ ਲਿਖਾਂ ਲੰਮਾਂ ਕਿੱਸਾ
ਓੜਕ ਕਿੱਸਾ ਸ਼ਾਹਬਹਿਰਾਮ ਜਾਂ ਮਹਿਲੀਂ ਦਾਖ਼ਲ ਹੋਯਾ
ਕਾਜ਼ੀ ਪੜ੍ਹਨ ਨਿਕਾਹ ਦੇ ਕਾਰਨ ਆ ਮਜਲਸ ਵਿਚ ਢੋਯਾ
ਹੁਸਨਬਾਨੋਂ ਤੇ ਸ਼ਾਹਬਹਿਰਾਮ ਦਾ ਅਕਦ ਨਿਕਾਹ ਕੀਤੋਨੇ
ਓਹੋ ਰੰਗ ਮਹੱਲ ਉਨ੍ਹਾਂ ਨੂੰ ਚਾ ਫਿਰ ਦਾਜ ਦਿਤੋ ਨੇ
ਔਰਤ ਮਰਦ ਘਰਾਂ ਵਲ ਓਥੋਂ ਸਭ ਰੁਖ਼ਸਤ ਹੋ ਚੱਲੇ
ਸ਼ਾਹਬਹਿਰਾਮ ਹੁਸਨਬਾਨੋਂ ਹੁਣ ਦੋਵੇਂ ਰਹੇ ਅਕੱਲੇ
ਮਸਾਂ ਮਸਾਂ ਜਾਂ ਸਿੱਕਦਿਆਂ ਦਾ ਮੇਲ ਖ਼ੁਦਾ ਨੇ ਕੀਤਾ
ਸ਼ਰਬਤ ਸ਼ੌਕ ਵਸਲ ਦਾ ਦੋਹਾਂ ਚੜ੍ਹ ਸੇਜੇ ਰਲ ਪੀਤਾ
ਬਹਿਰਾਮ ਪੀਤਾ ਜਦ ਜਾਮ ਵਸਲਦਾ ਹੋਯਾਮਸਤਦੀਵਾਨਾ
ਦੌਲਤ ਹੁਸਨਬਾਨੋਂ ਦੀ ਵਿੱਚੋਂ ਲੀਤੋਸੁ ਖ਼ਾਸ ਖ਼ਜ਼ਾਨਾ
ਦਿਲ ਵਿਚ ਕਹੇ ਕਿਵੇਂ ਅੱਜ ਹੋਵੇ ਲੰਮੀ ਰਾਤ ਅਜੋਕੀ
ਸਿਕਦਿਆਂ ਸਿਕਦਿਆਂ ਹੋਈ ਪੂਰੀ ਦਿਲਦੀ ਆਸ ਚਰੋਕੀ
ਹੁਸਨਬਾਨੋਂ ਭੀ ਕਰੇ ਦੁਆਈਂ ਹਰਦਮ ਅੱਗੇ ਰੱਬ ਦੇ
ਮੈਂ ਭੀ ਰੱਜ ਸਵਾਂ ਅੱਜ ਸਾਈਆਂ ਨਾ ਦਿਨ ਚਾੜ੍ਹੀਂ ਛੱਬਦੇ
ਏਸੇ ਤਰ੍ਹਾਂ ਕਰਨ ਦਿਨ ਰਾਤੀ ਖ਼ੁਸ਼ੀਆਂ ਅਸ਼ ਬਹਾਰਾਂ

ਸਦਾ ਰਹਿਨ ਮਾਫੂਜ਼ ਜਿਨ੍ਹਾਂਨੂੰ ਇਸ਼ਕ ਡੂੰਘਾਈਆਂ ਧਾਰਾਂ
ਓਹ ਵਿਆਹ ਹੋਯਾ ਪਰਜਿਸਦਿਨ ਨਾਲਅਜੇਹੀਆਂ ਸ਼ਾਨਾਂ
ਧੁੰਮਾਂ ਏਸ ਵਿਆਹ ਦੀਆਂ ਪਈਆਂ ਅੰਦਰ ਮੁਲਕ ਜਹਾਨਾਂ
ਜਿੱਥੋਂ ਤੀਕਰ ਦਿਓ ਪਰੀਆਂਦਾ ਮੁਲਕ ਆਹਾ ਬਾਦਸ਼ਾਹੀ
ਸਭਨਾਂ ਸੁਨਿਆ ਹੁਸਨਬਾਨੋਂ ਹੈ ਸ਼ਾਹ ਬਹਿਰਾਮ ਵਿਆਹੀ
ਦਿਓ ਪਰੀਆਂ ਨੂੰ ਗ਼ੈਰਤ ਆਈ ਸਭਨਾਂ ਗੁੱਸਾ ਖਾਹਦਾ
ਕੌਣ ਹੋਵੇ ਜਿਸ ਪਰੀ ਵਿਆਹੀ ਹੋਕੇ ਆਦਮ ਜ਼ਾਦਾ
ਹੈ ਕੁਲਜ਼ਮ ਦਰਿਯਾ ਕਿਤੇ ਵਲ ਉਸਦੇ ਗਿਰਦ ਨਵਾਹੀ
ਜ਼ੀਰਕ ਦੇਵ ਆਹਾ ਇਕ ਓਥੇ ਕਰਦਾ ਸੀ ਬਾਦਸ਼ਾਹੀ
ਹੁਸਨਬਾਨੋਂ ਦੇ ਪਿਓ ਥੀਂ ਆਹਾ ਓਹ ਜ਼ੋਰਾਵਰ ਭਾਰਾ
ਪਰ ਇਸ਼ਕ ਹੁਸਨਬਾਨੋਂ ਦਾ ਓਹਵੀ ਰੱਖਦਾ ਆਹਾ ਭਾਰਾ
ਜਾਂ ਉਸ ਸੁਨਿਆ ਸ਼ਾਹ ਬਹਿਰਾਮਨੇ ਹੁਸਨਬਾਨੋਂ ਹੈਵਿਆਹੀ
ਚੜ੍ਹਿਆ ਰੋਹ ਗ਼ਜ਼ਬ ਦਾ ਉਸਨੂੰ ਭਾਰੀ ਗ਼ੈਰਤ ਆਈ
ਕਹਿਆ ਸ਼ਾਹ ਪਰੀਆਂ ਦੇ ਤਾਈਂ ਮਾਰਾਂ ਚੱਲ ਸ਼ਤਾਬੀ
ਲੁੱਟ ਲਵਾਂ ਚਲ ਸ਼ਹਿਰ ਸਬਜ਼ ਨੂੰ ਪਾਵਾਂ ਮੁਲਕ ਖ਼ਰਾਬੀ
ਸੁੱਟਾਂ ਚੀਰ ਜਵਾਈ ਉਸ ਦਾ ਕਰਕੇ ਬੇਰੇ ਬੇਰੇ
ਬੰਨ੍ਹ ਲਿਆਵਾਂ ਹੁਸਨਬਾਨੋਂ ਨੂੰ ਸਬਰ ਆਵੇ ਦਿਲ ਮੇਰੇ
ਏਸੇ ਆਤਸ਼ ਦੀ ਗ਼ੈਰਤ ਅੰਦਰ ਜਾਂ ਓਹ ਮੂਜ਼ੀ ਸੜਿਆ
ਪੰਜ ਲੱਖ ਫ਼ੌਜ ਦੇਵਾਂਦੀ ਲੈਕੇ ਸ਼ਹਿਰ ਸਬਜ਼ ਤੇ ਚੜ੍ਹਿਆ
ਅੱਗੋਂ ਸੁਨਕੇ ਸ਼ਾਹ ਪਰੀਆਂਦਾ ਬੈਠਗਿਆ ਵਿਚ ਗ਼ਮਦੇ
ਔਰਤ ਖ਼ਾਵੰਦ ਝੂਰ ਝੂਰ ਪੌਂਦੇ ਅੱਗੇ ਸ਼ਾਹਬਹਿਰਮ ਦੇ

ਤੇਰੇ ਸਾਕੋਂ ਖ਼ਬਰ ਨਹੀਂ ਅੱਜ ਕੀ ਸਿਰ ਸਾਡੇ ਵਰਤੇ
ਵੱਡੀ ਆਫ਼ਤ ਪਈ ਅਸਾਂਨੂੰ ਕੇਹੜਾ ਉਸਨੂੰ ਪਰਤੇ
ਦੌਲਤ ਮੁਲਕ ਹਕੂਮਤ ਸਾਡੀ ਖੋਹ ਲਵੇਗਾ ਸਾਰੀ
ਲੁਟ ਲਵੇਗਾ ਸ਼ਹਿਰ ਸਬਜ਼ ਨੂੰ ਓਹ ਹੈ ਆਫ਼ਤ ਭਾਰੀ
ਅੱਵਲ ਹੈ ਓਹ ਦੁਸ਼ਮਨ ਤੇਰਾ ਜਿੱਥੋਂ ਏਹ ਗੱਲ ਉੱਠੀ
ਪਿੱਛੋਂ ਅਮਰ ਅਸਾਡੇ ਸਿਰ ਤੇ ਏਹ ਅਨ੍ਹੇਰੀ ਛੁੱਟੀ
ਤੂੰ ਹੁਨ ਦੱਸ ਸਲਾਹ ਅਸਾਂਨੂੰ ਕੀ ਕੁਝ ਉਮਦਾ ਕਰੀਏ
ਜਾਈਏ ਨੱਸ ਕਿਤੇ ਵੱਲ ਉਸਥੋਂ ਯਾ ਐਥੇ ਹੀ ਮਰੀਏ
ਸ਼ਾਹਬਹਿਰਾਮ ਕਹਿਆ ਹੁਨ ਰੱਖੋਦਿਲ ਵਿਚ ਤੁਸੀਂ ਤਸੱਲਾ
ਜ਼ੀਰਕ ਉੱਤੇ ਫ਼ਤਹ ਅਸਾਡੀ ਕਰਸੀ ਇਨਸ਼ਾ ਅੱਲਾ
ਬਾਝ ਗੁਨਾਹੋਂ ਬੇਦੋਸਿਆਂ ਨੂੰ ਜੇ ਕੋਈ ਮਾਰਨ ਆਵੇ
ਰੱਬ ਭਾਵੇ ਓਹ ਮਾਰਨ ਵਾਲਾ ਆਪੇ ਹੀ ਮਰ ਜਾਵੇ
ਵੇਖੋ ਖਾਂ ਇਸ ਜ਼ੀਰਕ ਨੂੰ ਕੀਕਰ ਹੈ ਰੱਬ ਕਰਦਾ
ਹੁਨੇ ਤੁਸਾਡਿਆਂ ਕਦਮਾਂ ਅੰਦਰ ਕੀਕਰ ਹੈ ਹੁਲਮਰਦਾ,
ਏਹ ਗੱਲ ਕਹਿਕੇ ਸ਼ਾਹਬਹਿਰਾਮ ਨੇ ਖ਼ਾਤਰਜਮਾ ਕਰਾਈ
ਪਰ ਨਾਲ ਸ਼ਤਾਬੀ ਓਸੇ ਵੇਲੇ ਆਤਸ਼ ਚਾ ਮੰਗਾਈ
ਚਾਰੇ ਵਾਲ ਚੌਹਾਂ ਦੇਵਾਂ ਦੇ ਉੱਪਰ ਅੱਗ ਧੁਖਾਏ
ਚਾਰੇ ਦੇਵ ਸਣੇ ਸਭ ਲਸ਼ਕਰ ਓਸੇ ਵੇਲੇ ਆਏ
ਦਸ ਲੱਖ ਦੇਵ ਹੋਏ ਆ ਹਾਜ਼ਰ ਕੱਦ ਮਸਾਲ ਪਹਾੜਾਂ
ਦੇਵਾਂ ਨਾਲ ਜ਼ਿਮੀ ਪੁਰ ਹੋਈ ਜੰਗਲ ਜੂਹ ਉਜਾੜਾਂ
ਚਾਰੇ ਦੇਵ ਹੋ ਆ ਹਾਜ਼ਰ ਸ਼ਾਹਬਹਿਰਾਮ ਦੇ ਅੱਗੇ

ਕੀਕਰ ਯਾਦ ਕੀਤਾ ਤੁਧ ਸਾਨੂੰ ਬਹਿਕੇ ਪੁੱਛਨ ਲੱਗੇ
ਬਹਿਰਾਮ ਕਹਿਆ ਮੈਂ ਏਹ ਤੁਸਾਨੂੰ ਅੱਜ ਕਜ਼ੀਆ ਪਾਯਾ
ਜ਼ੀਰਕ ਦੇਵ ਮੇਰਾ ਹੈ ਦੁਸ਼ਮਨ ਮੈਨੂੰ ਮਾਰਨ ਆਇਆ
ਲਸ਼ਕਰ ਬਹੁਤ ਸੁਣੀਂਦਾ ਉਸਦਾ ਜ਼ਾਲਮ ਦੇਵ ਤੂਫ਼ਾਨੀ
ਏਸ ਵਲਾਇਤ ਦਿਆਂ ਦੇਵਾਂ ਵਿਚ ਨਾ ਕੋਈ ਉਸਦਾ ਸਾਨੀ
ਮੱਤ ਚੇਤਾ ਆ ਮਾਰੇ ਮੈਨੂੰ ਛਲਕੇ ਜ਼ਾਲਮ ਭਾਰਾ
ਉਸਦਾ ਫ਼ਿਕਰ ਸ਼ਤਾਬੀ ਕਰਿਓ ਜਾਨੋ ਨਹੀਂ ਦੁਰਾਡਾ
ਦੇਵਾਂ ਕਹਿਆ ਉਸ ਦੁਸ਼ਮਨ ਦਾ ਖ਼ੌਫ਼ ਨਾ ਕਰਨੂੰ ਯਾਰਾ
ਹੈ ਕਿਆ ਚੀਜ਼ ਅਸਾਡੇ ਅੱਗੇ ਜ਼ੀਰਕ ਦੇਵ ਵਿਚਾਰਾ
ਮਾਰ ਫਨਾਹ ਕਰਾਂਗੇ ਸਾਰਾ ਪਲ ਵਿਚ ਲਸ਼ਕਰ ਉਸਦਾ
ਅੱਖੀਂ ਅੱਗੇ ਦੇਖ ਲਈਂ ਤੂੰ ਜ਼ੀਰਕ ਕੀਕਰ ਕੁਸਦਾ
ਏਸ ਸੁਖਨ ਥੀਂ ਸ਼ਾਹਬਹਿਰਾਮ ਦਾ ਦੇਵਾਂ ਜੀ ਧਰਾਯਾ
ਆ ਉਰਾਂ ਨੂੰ ਦੇਵਾਂ ਸੁਣਿਆ ਚੜ੍ਹਕੇ ਜ਼ੀਰਕ ਆਇਆ
ਚਾਰੇ ਦੇਵ ਸਣੇ ਬਹਿਰਾਮ ਦੇ ਨਾਲੇ ਸ਼ਾਹ ਪਰੀਆਂ ਦਾ
ਏਹ ਭੀ ਰਵਾਂ ਹੋਏ ਲੈ ਲਸ਼ਕਰ ਕਟਕ ਹਜ਼ਾਰ ਦੇਵਾਂ ਦਾ
ਚਾਰੇ ਦੇਵ ਸੁਣੇ ਜਾਂ ਜ਼ੀਰਕ ਜਿੰਦੜੀ ਕਲਮਲ ਆਈ
ਬਾਝ ਲੜਾਈ ਸੁਨਕੇ ਮੁੜ੍ਹੀ ਸਾਰੀ ਹੋਸ਼ ਭੁਲਾਈ
ਕਹਿੰਦਾ ਜੇ ਮੈਂ ਨੱਸਾਂ ਏਥੋਂ ਦਿੱਸੇ ਵਤਨ ਦੁਰਾਡਾ
ਨੱਠੇ ਨੂੰ ਏਹ ਜਾਨ ਨਾ ਦੇਸਨ ਪਿੱਛਾ ਕਰਨ ਅਸਾਡਾ
ਸੁਲਾਹ ਕਰਾਂ ਤੇ ਜਗ ਵਿਚ ਸ਼ੋਹਰਤ ਹਾਰ ਗਿਆ ਹੈ ਡਰਕੇ
ਥੋੜੀ ਬਹੁਤੀ ਤਾਂ ਗੱਲ ਰਹਿੰਦੀ ਮਰਾਂ ਇਥਾਹੀਂ ਲੜਕੇ

ਓੜਕ ਆ ਮਦਾਨ ਖਲੋਤਾ ਮਨ ਹਾਰੇ ਦਿਲ ਟੱਟੇ
ਦੋਵੇਂ ਲਸ਼ਕਰ ਜੰਗ ਕਰੇਂਦੇ ਆਪਸ ਵਿਚ ਦਲ ਜੁੱਟੇ
ਗੰਧਕ ਤੇ ਗੰਧਾਲ ਦੋਹਾਂ ਸੀ ਐਸੀ ਧੂੜ ਧੁਮਾਈ
ਉਡਿਆ ਤਬਕ ਜ਼ਿਮੀਂ ਦਾ ਛੱਪੀ ਸੂਰਜ ਦੀ ਰੁਸ਼ਨਾਈ
ਦੇਵ ਮੁਫ਼ੈਦ ਕਰੇ ਜਦ ਹਮਲਾ ਵਿਚ ਮੈਦਾਨ ਲੜਾਈ
ਡਾਢਾ ਲਰਜ਼ਾ ਪਿਆ ਜ਼ਿਮੀ ਨੂੰ ਜਾਣੋਂ ਕਿਆਮਤ ਆਈ
ਹੈਂਥਾ ਸੀ ਸੁਰਖ਼ਾਬ ਬਹਾਦਰ ਬਿਜਲੀ ਵਾਂਗੂ ਕੜਕੇ
ਮਾਰੇ ਸੌ ਸੌ ਦੇਵ ਅਕੱਠਾ ਇਕਸ ਕਲਾਵੇ ਫੜਕੇ
ਸ਼ਾਹਬਹਿਰਾਮ ਤੇ ਸ਼ਾਹਪਰੀਆਦਾ ਆਦਮੀਆਂਵਿਚਰਲਕੇ
ਸ਼ਾਹ ਬਹਿਰਾਮ ਜ਼ਿਮੀ ਤੇ ਸੁੱਟੇ ਦੁਸ਼ਮਨ ਨੂੰ ਵਲ ਵਲਕੇ
ਜਿਉਂ ਜਿਉਂ ਹਮਲਾਕਰ ਕਰ ਮਾਰਨ ਦੇਵ ਬਲਾਈਂਨਾਰੇ
ਰੁਖ ਪਹਾੜ ਜ਼ਿਮੀਂ ਦੇ ਡਰਦੇ ਕੰਬਨ ਲੱਗੇ ਸਾਰੇ
ਮਾਰਨ ਦੇਵ ਦੇਵਾਂ ਨੂੰ ਫੜ ਕੇ ਜ਼ੋਰਾਵਰ ਸਤਰਾਣੇ
ਮੁਰਦੇ ਰੁੜ੍ਹੇ ਜ਼ਿਮੀ ਤੇ ਜਿਉਂ ਕਰ ਵੱਡੇ ਦੇਰ ਪੁਰਾਣੇ
ਜੋ ਸ਼ੈ ਸੀ ਵਿਚ ਜੰਗਲ ਜੂਹਾਂ ਜੀਆ ਜੂਨ ਬੇਚਾਰੀ
ਨੱਠੇ ਸ਼ੋਰ ਬਕਾਰਾ ਕਰਕੇ ਲੈ ਕੇ ਜਾਨ ਪਿਆਰੀ
ਫ਼ਜ਼ਰੇ ਵੇਲੇ ਪਈ ਲੜਾਈ ਜਾਂ ਦੂਜਾ ਦਿਨ ਚੜ੍ਹਿਆ
ਮਾਰ ਲਿਆ ਜ਼ੀਰਕ ਦਾ ਲਸ਼ਕਰ ਜ਼ੀਰਕ ਜ਼ਿੰਦਾ ਫੜਿਆ
ਦੇਵਾਂ ਮਾਰ ਲਿਆ ਦੇਵਾਂ ਨੂੰ ਏਹ ਗੱਲ ਸੱਭੀ ਜਾਨੀ
ਪਰ ਫ਼ਤੇਹੋਈ ਜੋ ਨਾਮਬਹਿਰਾਮਦੇ ਜਗਵਿਚਰਹੀਨਸ਼ਾਨੀ
ਜਿੱਥੋਂ ਤੀਕਰ ਵਿਓ ਪਰੀਆਂਦਾ ਮੁਲਕ ਆਹਾ ਬਾਦਸ਼ਾਹੀ

ਓਥੋਂ ਤੀਕਰ ਸ਼ਾਹਬਹਿਰਾਮ ਦੀ ਫਿਰੀ ਧਰੋਈ ਆਹੀ
ਜਾਂ ਜ਼ੀਰਕ ਨੂੰ ਫੜ ਆਂਦੋ ਨੇ ਸ਼ਾਹਬਹਿਰਾਮ ਦੇ ਅੱਗੇ
ਵਿਚ ਹਜ਼ੂਰ ਸ਼ਹਿਨਸ਼ਾਹ ਦੇ ਓਹ ਉਸਨੂੰ ਮਾਰਨ ਲੱਗੇ
ਤਰਸਆਯਾਦਿਲਸ਼ਾਹਏਹਰਾਮਦੇ ਬਖ਼ਸ਼ਦਿੱਤਾਉਸਤਾਈਂ
ਛੱਡ ਦਿੱਤਾ ਉਠ ਗਿਆ ਵਤਨ ਨੂੰ ਦੇਂਦਾ ਬਹੁਤਦੁਆਈਂ
ਫਿਰ ਮੁੜਦੇਵਾਂ ਸ਼ਾਹਬਹਿਰਾਮਥੀਂ ਸਾਰਿਆਂ ਰੁਖਸਤਮੰਗੀ
ਆਪੋ ਆਪਣੇ ਦੇਸ ਵਤਨ ਨੂੰ ਗਏ ਬਹਾਦਰ ਜੰਗੀ
।ਇਸ ਥੀਂ ਪਿੱਛੇ ਸ਼ਾਹਬਹਿਰਾਮ ਨੂੰ ਪਿੱਛਾ ਯਾਦ ਪਿਆਸੀ
ਹੁਬ ਵਤਨ ਦੀ ਗ਼ਾਲਬ ਹੋਈ ਹੋਇਆ ਜੀ ਉਦਾਸੀ
ਦਿਲ ਵਿਚ ਕਰੇ ਦਲੀਲਾਂ ਹਰਦਮ ਕੀਕਰ ਰੁਖ਼ਸਤ ਮੰਗਾਂ
ਸ਼ਾਇਦ ਕਹਿਆ ਨਾ ਮੰਨਨ ਮੇਰਾ ਏਸ ਗੱਲੋਂ ਮੈਂ ਸੰਗਾਂ
ਮਾਂ ਪਿਉ ਹੁਸਨਬਾਨੋਂ ਦੇ ਅੱਗੇ ਕਹਿਕਰ ਮਿੱਠੀਆਂ ਗੱਲਾਂ
ਕਹਿੰਦਾ ਹੁਨ ਦਿਲ ਚਾਹੇ ਮੇਰਾ ਫੇਰ ਵਤਨ ਵੱਲ ਚੱਲਾਂ
ਹੁਸਨਬਾਨੋਂ ਦਿਆਂ ਮਾਪਿਆਂ ਸੁਨਕੇਏਹਗੱਲ ਜ਼ਰਾਨਾਮੋੜੀ
ਰੁਖ਼ਸਤ ਦਿੱਤੀ ਸ਼ਾਹ ਬਹਿਰਾਮਨੂੰ ਹੁਸਨਬਾਨੋਂ ਦਾ ਜੋੜੀ
ਦੋਹੀਂਵਾਂ ਨੂੰ ਅਸਵਾਰ ਕੀਤੋ ਨੇ ਵਿਚ ਸੁਨਹਿਰੀ ਡੋਲੇ
ਉੱਡੇ ਸੀ ਓਹ ਵਿਚ ਹਵਾ ਦੇ ਦੇਵੇਂ ਉੱਡਨ ਖਟੋਲੇ
ਦੇਵ ਹਵਾ ਵਿਚ ਉੱਡੇ ਜਾਂਦੇ ਉਸ ਡੋਲੇ ਨੂੰ ਚਾਕੇ
ਕਈ ਹਜ਼ਾਰ ਕੋਹਾਂ ਦਾ ਪੈਂਡਾ ਪਲ ਵਿਚ ਪਹੁਤੇ ਆਕੇ
ਚਾਰ ਹਜ਼ਾਰ ਦੇਵਾਂ ਦਾ ਪਹਿਰਾ ਮਿਲਿਆ ਨਾਲ ਉਨ੍ਹਾਂ ਦੇ
ਬੰਨ੍ਹ ਕਤਾਰਾਂ ਵਿਚ ਹਵਾ ਦੇ ਸਾਰੇ ਉਡਦੇ ਜਾਂਦੇ

ਜਾਂ ਆ ਪਹੁੰਚੇ ਸ਼ਹਿਰ ਫ਼ਾਰਸ ਵਿਚ ਘਰ ਘਰ ਹੋਈ ਸ਼ਾਦੀ
ਹਰ ਹਰ ਸ਼ਹਿਰੋਂ ਸ਼ਾਹ ਬਹਿਰਾਮ ਨੂੰ ਮਿਲੀ ਮੁਬਾਰਕਬਾਦੀ
ਹੁਸਨਬਾਨੋਂ ਜਾ ਦਾਖਲ ਹੋਈ ਅੰਦਰ ਰੰਗ ਮਹੱਲਾਂ
ਪਰੀ ਵਿਆਹ ਲਿਆਂਦੀ ਸ਼ਾਹਜ਼ਾਦੇ ਜਗ ਵਿਚ ਸੁਣੀਆਂ ਗੱਲਾਂ
ਰਾਤ ਦਿਨੇ ਵਿਚ ਐਸ਼ਾਂ ਖ਼ੁਸ਼ੀਆਂ ਸ਼ਾਹ ਬਹਿਰਾਮ ਗੁਜ਼ਾਰੇ
ਅੱਠੇ ਪਹਿਰ ਅਕੱਠੇ ਖਾਵਨ ਪੀਵਨ ਯਾਰ ਪਿਆਰੇ
ਫੇਰ ਜਦੋਂ ਦਿਲ ਚਾਹੇ ਉਸਦਾ ਪਿੱਛੇ ਵਰ੍ਹੇ ਛਿਮਾਹੀਂ
ਹੁਸਨਬਾਨੋਂ ਜਾ ਸ਼ਹਿਰ ਸਬਜ਼ ਦੀਆਂ ਲੈਂਦੀ ਖ਼ੂਬ ਹਵਾਈਂ
ਦਿਲ ਚਾਹੇ ਤੇ ਸ਼ਹਿਰ ਫ਼ਾਰਸ ਵਿੱਚ ਕਰਦੇ ਐਸ਼ ਬਹਾਰਾਂ
ਦੇਵ ਸੁਫ਼ੈਦ ਤਾਈਂ ਭੀ ਜਾਂਦੇ ਮਿਲਨ ਪਿਆਰਿਆਂ ਯਾਰਾਂ

ਸੰਪੂਰਣੰ

—

4.09

